# ਦਸਮ ਗੁਰੂ
# ਜੀਵਨ ਤੇ ਸ਼ਖ਼ਸੀਅਤ

ਡਾ. ਦੀਵਾਨ ਸਿੰਘ

ਲਾਹੌਰ ਬੁਕ ਸ਼ਾਪ, ਲੁਧਿਆਣਾ

# Dasam Guru : Jiwan Te Shakshiat

Biography

By : **Dr. Dewan Singh**

1995

ਮੁੱਲ ਸਜਿਲਦ : 40-00

ਪੇਪਰ ਬੈਕ : 22-00

ਪ੍ਰਕਾਸ਼ਕ

ਤੇਜਿੰਦਰ ਬੀਰ ਸਿੰਘ

ਲਾਹੌਰ ਬੁਕ ਸ਼ਾਪ

2-ਲਾਜਪਤ ਰਾਏ ਮਾਰਕਿਟ, ਲੁਧਿਆਣਾ

ਟਾਇਪ ਸੈਟਿੰਗ

ਲੇਜ਼ਰ ਕੈਲੀਗ੍ਰਾਫ਼ਰਜ਼

4-ਸਿਵਾ ਜੀ ਪਾਰਕ, ਜਲੰਧਰ

ਫੋਨ : 57562

*ਪ੍ਰਿੰਟਰ :*

ਪ੍ਰਿੰਟਵੈੱਲ,

146-ਇੰਡ. ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਵਿਸ਼ਾ ਸੂਚੀ

# ਮੁੱਖ ਸ਼ਬਦ

## (ਪਹਿਲੇ ਐਡੀਸ਼ਨ ਦੀ ਭੂਮਿਕਾ)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ, ਸ਼ਖ਼ਸੀਅਤ ਅਤੇ ਕਰਤੱਵ ਬਾਰੇ ਪਿਛਲੇ ਤਿੰਨ ਸੌ ਸਾਲਾਂ ਵਿਚ ਕਾਫ਼ੀ ਪੁਸਤਕ ਅੰਗਰੇਜ਼ੀ, ਫ਼ਾਰਸੀ, ਪੰਜਾਬੀ, ਹਿੰਦੀ, ਉਰਦੂ ਆਦਿ ਬੋਲੀਆਂ ਵਿਚ ਰਚੇ ਹੋਏ ਮਿਲਦੇ ਹਨ। ਸਭ ਤੋਂ ਪ੍ਰਥਮ ਸ੍ਰੋਤ (Sources) ਉਨ੍ਹਾਂ ਦੀ ਰਚੀ ਆਤਮ ਕਥਾ, 'ਬਚਿਤ੍ਰ ਨਾਟਕ' ਅਤੇ 'ਜ਼ਫ਼ਰਨਾਮਾ' ਹਨ । ਉਨ੍ਹਾਂ ਦੇ ਸਮਕਾਲੀਆਂ ਭਾਈ ਨੰਦ ਲਾਲ, ਭਾਈ ਚੌਪਾ ਸਿੰਘ, ਕਵੀ ਸੈਨਾਪਤੀ ਆਦਿ ਨੇ ਵੀ ਉਨ੍ਹਾਂ ਬਾਰੇ ਲਿਖਿਆ । ਇਸੇ ਤਰ੍ਹਾਂ ਹੋਰ ਸਮਕਾਲੀ ਤਾਰੀਖ਼ੀ ਮਸਾਲਾ ਔਰੰਗਜ਼ੇਬ ਅਤੇ ਬਹਾਦਰ ਸ਼ਾਹ ਦੇ ਬਾਰੇ ਰਚੇ ਗਏ ਫਾਰਸੀ ਇਤਿਹਾਸਾਂ ਤੇ ਸਰਕਾਰੀ ਰੀਕਾਰਡਾਂ ਦੇ ਰੂਪ ਵਿਚ ਵਿਦਮਾਨ ਹੈ । ਇਸ ਲਈ ਗੁਰੂ ਜੀ ਦੇ ਜੀਵਨ ਸਮਾਚਾਰ ਲੱਭਣ ਤੇ ਨਿਸਚਿਤ ਕਰਨ ਵਿਚ ਬਹੁਤੀ ਔਕੜ ਨਹੀਂ ਆਉਂਦੀ ।

ਹਾਂ, ਜੋ ਔਕੜ ਆਉਂਦੀ ਹੈ ਤਾਂ ਕਈ ਮੁਸਲਮਾਨ ਅਤੇ ਅੰਗਰੇਜ਼ (ਅਤੇ ਹੋਰ ਕਈ ਹਿੰਦੂ-ਸਿੱਖ) ਇਤਿਹਾਸਕਾਰਾਂ ਦੇ ਅਭੋਲ ਜਾਂ ਜਾਣ ਬੁੱਝ ਕੇ ਪਾਏ ਹੋਏ ਭੁਲੇਖਿਆਂ ਤੋਂ ਆਉਂਦੀ ਹੈ । ਅੱਜ ਕਲ ਦੇ ਵਿਗਿਆਨਿਕ ਤੇ ਯਥਾਰਥਕ ਯੁੱਗ ਵਿਚ ਨਿਰੋਲ ਸ਼ਰਧਾ ਜਾਂ ਪਿਤਾ-ਪੁਰਖੀ ਜਾਂ ਅੰਧਵਿਸ਼ਵਾਸ ਤੇ ਅਧਾਰਿਤ ਤੱਥ ਬਹੁਤੀ ਕੀਮਤ ਨਹੀਂ ਰਖਦੇ ਅਤੇ ਨਾ ਹੀ ਪਰਵਾਨ ਚੜ੍ਹਦੇ ਹਨ । ਬਹੁਤ ਸਾਰੇ ਮਿਲਦੇ

ਪ੍ਰਸਪਰ-ਵਿਰੋਧੀ, ਅਣਪਰਖੇ, ਅੱਧੇ ਸੱਚੇ, ਅੱਧੇ ਝੂਠੇ, ਮਨਘੜਤ, ਕਲਪਿਤ, ਸੁਣੌਤ ਤੋਂ ਬਣੇ, ਗੁਰਮਤਿ ਦੇ ਪ੍ਰਤੀਕੂਲ ਸਮਾਚਾਰਾਂ ਦਾ ਸੰਸ਼ੋਧਨ ਅਤੇ ਨਿਰਨਾ ਕਰਨਾ ਗੁਰੂ ਜੀ ਦੇ ਨਵੀਨ ਜੀਵਨੀਕਾਰ ਲਈ ਆਵੱਸ਼ਕ ਹੈ । ਏਸੇ ਆਸ਼ੇ ਤੋਂ ਗੁਰੂ ਜੀ ਦੇ ੩੦੦ ਸਾਲਾ ਜਮਨ-ਉਤਸਵ (੧੯੬੭) ਸਮੇਂ ਉਨ੍ਹਾਂ ਦੇ ਜੀਵਨ, ਸ਼ਖਸੀਅਤ ਅਤੇ ਕਰਤਵ ਬਾਰੇ ਬਹੁਤ ਕੁਝ ਲਿਖਿਆ ਜਾ ਰਿਹਾ ਹੈ । ਲੇਖਕ ਦਾ ਇਹ ਨਿਮਾਣਾ ਜਿਹਾ ਜਤਨ ਵੀ ਏਸੇ ਪਰਕਾਰ ਦੇ ਆਸ਼ੇ ਨੂੰ ਮੁੱਖ ਰਖ ਕੇ ਕੀਤਾ ਗਿਆ ਹੈ । ਥਾਂ ਪਰ ਥਾਂ ਭਰੋਸੇ ਯੋਗ ਇਤਿਹਾਸਕਾਰਾਂ ਦੀਆਂ ਰਚਨਾਵਾਂ ਵਿਚੋਂ ਲੋੜੀਂਦੇ ਹਵਾਲੇ ਦੇ ਦਿਤੇ ਗਏ ਹਨ ਤਾਂ ਜੋ ਪਾਠਕ ਦੇ ਮਨ ਵਿਚ ਸਚਾਈ ਦਾ ਪ੍ਰਭਾਵ ਅਤੇ ਵਿਸ਼ਵਾਸ ਉਪਜੇ । ਨਾਲ ਹੀ ਖੋਜ ਦੀ ਰੁਚੀ ਅਤੇ ਉਤਸ਼ਾਹ ਪੈਦਾ ਹੋਵੇ ।

ਅਜੋਕੇ ਨਾਗਰਿਕ ਦੀ ਵੱਡੀ ਸਮੱਸਿਆ ਸਮੇਂ ਦੀ ਥੁੜ ਹੈ । ਹਰ ਕੋਈ, ਹਰ ਵੇਲੇ ਰੁਝੇਵਿਆਂ ਵਿਚ ਗ੍ਰਸਤ ਹੈ । ਇਸ ਲਈ ਹੁਣ ਹਰ ਮਨੁੱਖੀ ਜਤਨ ਅਤੇ ਕਾਰਜ ਸੰਖੇਪਤਾ ਦੀ ਮੰਗ ਕਰਦਾ ਹੈ । ਵਿਸਥਾਰ ਤੇ ਖਿਲਾਰ ਨਾ ਅੱਜ ਕਲ ਦੇ ਜੀਵਨ ਨੂੰ ਰਾਸ ਆਉਂਦਾ ਹੈ, ਨਾ ਸਾਹਿੱਤ ਨੂੰ । ਇਸ ਲਈ ਗੁਰੂ ਜੀ ਦਾ ਪੂਰਨ ਜੀਵਨ-ਚਰਿਤ੍ਰ ਘਟ ਤੋਂ ਘਟ ਆਕਾਰ ਵਿਚ ਅੰਕਿਤ ਕਰਨ ਦਾ ਉਪਰਾਲਾ ਕੀਤਾ ਹੈ ।

ਤੀਜੀ ਜ਼ਰੂਰੀ ਗੱਲ, ਜੋ ਇਸ ਪੁਸਤਕ ਦੀ ਰਚਨਾ ਸਮੇਂ ਲੇਖਕ ਨੇ ਮੁੱਖ ਰਖੀ ਹੈ, ਸਾਦਾ ਬੋਲੀ ਦੀ ਵਰਤੋਂ ਹੈ । ਬਹੁਤ ਸਾਰੇ ਸਾਹਿੱਤਕਾਰ, ਜਨ-ਸਾਧਾਰਨ ਅਤੇ ਆਮ ਸ਼ਹਿਰੀ ਲਈ ਸਾਹਿੱਤ ਰਚਣ ਦੀ ਥਾਂ, ਕੁਝ ਕੁ ਪੜ੍ਹੇ ਲਿਖੇ ਲੋਕਾਂ ਦੇ ਸਮਝ-ਗੋਚਰ ਵਿਚਾਰ ਪ੍ਰਗਟ ਕਰ ਦੇਣਾ ਹੀ ਕਾਫ਼ੀ ਸਮਝਦੇ ਹਨ । ਇਸ ਲਈ ਬੋਲੀ ਔਖੀ ਤੇ ਅਸਾਧਾਰਨ ਜਿਹੀ ਵਰਤਦੇ ਹਨ । ਇਹ ਵੱਡੀ ਭੁੱਲ ਅਜੋਕੇ ਸਾਹਿਤਕਾਰਾਂ ਵਿਚ ਸੁਧਾਰਯੋਗ ਹੈ । ਸਾਹਿੱਤ ਅਵੱਸ਼ ਆਮ ਲੋਕਾਂ ਲਈ ਹੈ, ਜਨਤਾ ਲਈ । ਇਹ ਕਿਸੇ ਵਿਸ਼ੇਸ਼ ਸ਼੍ਰੇਣੀ ਜਾਂ ਧੜੇ ਦਾ ਅਧਿਕਾਰ ਨਹੀਂ । ਇਸ ਲਈ ਬੋਲੀ ਸੌਖੀ ਤੇ ਸਰਲ ਵਰਤਣ ਦਾ ਜਤਨ ਕੀਤਾ ਹੈ ।

ਚੌਥਾ ਆਸ਼ਾ, ਦਸਮ ਗੁਰੂ ਜੀ ਦੇ ਲੱਖਾਂ, ਕਰੋੜਾਂ ਸਿੱਖਾਂ ਅਤੇ ਸ਼ਰਧਾਲੂਆਂ ਦੇ ਮਨਾਂ ਵਿਚ ਉਚੇ ਤੋਂ ਉਚੇ ਧਾਰਮਕ, ਸੈਨਿਕ, ਸਦਾਚਾਰਕ ਅਤੇ ਮਨੁੱਖੀ ਕਰਤੱਵ ਲਈ ਉਤਸ਼ਾਹ ਅਤੇ ਸਾਹਸ ਪੈਦਾ ਕਰਨਾ ਹੈ ਤਾਂ ਜੋ ਅਸੀਂ ਸੰਸਾਰ ਦੇ ਇਸ ਮਹਾਨ ਵਿਅਕਤੀ ਦੀ ੩੦੦ ਸਾਲਾ ਸੁਨਹਿਰੀ ਯਾਦ ਠੀਕ ਢੰਗ ਨਾਲ ਮਨਾ ਸਕੀਏ ਅਤੇ ਇਸ ਤਰ੍ਹਾਂ ਦਸ਼ਮੇਸ਼ ਗੁਰੂ ਜੀ ਦੀਆਂ ਬਖਸ਼ਿਸ਼ਾਂ ਅਤੇ ਬਰਕਤਾਂ ਦੇ ਭਾਗੀ ਹੋ ਸਕੀਏ ।

ਵਿਸਾਖੀ ੧੩-੪-੧੯੬੭]

ਦੀਵਨ ਸਿੰਘ

# ਏਸੇ ਕਾਲਮ ਤੋਂ

ਕਵਿਤਾ - ਰਸ ਰੰਗ, ਤਿਹਾਏ ਸੁਪਨੇ, ਅੰਦਾਜ਼ਿ ਗਜ਼ਲ ।

ਆਲੋਚਨਾ - ਫ਼ਰੀਦ ਦਰਸ਼ਨ, ਸੂਫ਼ੀਵਾਦ ਤੇ ਹੋਰ ਲੇਖ
ਆਧੁਨਿਕ ਪੰਜਾਬੀ ਸਾਹਿੱਤ, ਗੁਰੂ ਨਾਨਕ ਦੀ ਸਾਹਿਤਕ ਪ੍ਰਤਿਭਾ ਤੇ ਹੋਰ ਲੇਖ, ਗੁਰੂ ਨਾਨਕ ਦਾ ਰਹੱਸਵਾਦ

ਸਹਿ-ਸੰਪਾਦਨ-ਸੱਸੀ ਹਾਸ਼ਮ, ਸੋਹਣੀ ਫ਼ਜਲ ਸ਼ਾਹ, ਚਾਤ੍ਰਿਕ ਦੀ ਚੋਣਵੀਂ ਕਵਿਤਾ, ਸੈਫ਼ੁਲ ਮਲੂਕ, ਚਾਰ ਬਾਗ ਪੰਜਾਬ (ਫ਼ਾਰਸੀ), ਵਾਰਸ ਦਾ ਕਾਵਿ-ਲੋਕ, ਬੁਲ੍ਹੇ ਸ਼ਾਹ ਦਾ ਕਾਵਿ-ਲੋਕ, ਬਲਬੀਰ ਸਿੰਘ ਦੀ ਵਾਰਤਕ ਕਲਾ, ਗੁਰੂ ਤੇਗ ਬਹਾਦਰ ਚਿੰਤਨ, ਕਲਾ ਤੇ ਬਾਣੀ ।

ਸੰਪਾਦਨ - ਚਾਤ੍ਰਿਕ ਪੁਸ਼ਪ ਮਾਲਾ, ਕਾਵਿ-ਰਸ, ਕਾਵਿ-ਪ੍ਰਵਾਹ, ਕਾਵਿ-ਰੰਗ ।

ਅਨੁਵਾਦ - ਫਾਰਸੀ ਸਾਹਿਤ ਦਾ ਇਤਿਹਾਸ, ਗੁਲਿਸਤਾਂ ਬੋਸਤਾਂ ।

ਅੰਗਰੇਜ਼ੀ - **Guru Nanak's Message—Japji**
**Mysticism of Guru Nanak**

# ਤੀਜੀ ਐਡੀਸ਼ਨ ਦੀ ਭੂਮਿਕਾ

ਪੁਸਤਕ 'ਦਸਮ ਗੁਰੂ ਜੀਵਨ ਤੇ ਸ਼ਖਸੀਅਤ' ਦਾ ਹਜ਼ਾਰਾਂ ਦੀ ਗਿਣਤੀ ਵਿਚ ਪਾਠਕਾਂ ਤੱਕ ਪੁੱਜ ਜਾਣਾ ਇਸ ਦੀ ਉਪਯੋਗਤਾ ਦਾ ਪ੍ਰਮਾਣ ਹੈ । ਇਹ ਪੁਸਤਕ ੧੯੬੬ ਵਿਚ ਗੁਰੂ ਗੋਬਿੰਦ ਸਿੰਘ ਜੀ "ਦਸਮੇਸ਼ ਪਿਤਾ" ਦੀ ਤੀਜੀ ਜਨਮ ਸ਼ਤਾਬਦੀ ਦੇ ਪਵਿਤਰ ਅਵਸਰ ਤੇ ਲਿਖੀ ਗਈ ਸੀ ਅਤੇ ਪਹਿਲੀ ਵਾਰ ੧੯੬੭ ਵਿਚ ਛਪੀ ਸੀ । ਉਸ ਸਮੇਂ ਤੋਂ ਹੀ ਨਿਰੰਤਰ ਇਸ ਪੁਸਤਕ ਦੀ ਮੰਗ ਪਾਠਕਾਂ ਵਲੋਂ ਹੁੰਦੀ ਰਹੀ ਹੈ ਅਤੇ ਹੁਣ ਤਕ ਲਗ ਪਗ ਦਸ ਹਜ਼ਾਰ ਦੀ ਗਿਣਤੀ ਵਿਚ ਪੁਸਤਕਾਲਿਆਂ, ਸੰਸਥਾਵਾਂ ਅਤੇ ਵਿਅਕਤੀਗਤ ਪਾਠਕਾਂ ਤਕ ਪਹੁੰਚ ਚੁਕੀ ਹੈ । ਇਹ ਗੱਲ ਦਸਮ ਗੁਰੂ ਜੀ ਦੀ ਦੈਵੀ ਸ਼ਖਸੀਅਤ ਦੀ ਮਹਾਨ ਚੁੰਬਕੀ ਖਿੱਚ ਦੀ ਸੂਚਕ ਹੈ ।

ਅੱਜ ਕਲ ਸਮਾਂ ਸੰਖੇਪਤਾ ਦਾ ਹੈ, ਕਿਉਂਕਿ ਹਰ ਕਿਸੇ ਦੇ ਵਿਹਾਰਕ ਤੇ ਸਮਾਜਕ ਰੁਝੇਵੇਂ ਬਹੁਤ ਵਧ ਰਹੇ ਹਨ । ਹਰ ਕੋਈ ਸਮੇਂ ਦੀ ਥੁੜ ਦਾ ਸ਼ਿਕਾਰ ਹੈ । ਇਸ ਅਜੋਕੀ ਸਚਾਈ ਨੂੰ ਮੁੱਖ ਰੱਖ ਕੇ ਸਤਗੁਰ ਕਲਗੀ ਵਾਲੇ ਦਾ ਜੀਵਨ ਘਟ ਤੋਂ ਘਟ ਆਕਾਰ, ਪਰੰਤੂ ਲੋੜੀਂਦੇ ਪੂਰਨ ਵਿਸਥਾਰ ਸਹਿਤ ਬਹੁਤ ਸਾਰੇ ਪ੍ਰਮਾਣਿਕ ਤੇ ਖੋਜ-ਪੂਰਤ ਸ੍ਰੋਤਾਂ ਦੇ ਹਵਾਲਿਆਂ ਸਮੇਤ ਅੰਕਿਤ ਕੀਤਾ ਗਿਆ ਹੈ । ਕਈ ਚਰਚਾ-ਜਨਕ ਵਿਸ਼ਿਆਂ ਘਟਨਾਵਾਂ ਦਾ ਸਤ ਪ੍ਰਾਪਤ ਤਥਾਂ ਦੇ ਆਧਾਰ ਤੇ ਸਮਾਧਾਨ ਕਰਨ ਦਾ ਜਤਨ ਕੀਤਾ ਹੈ, ਜਿਵੇਂ ਨੈਨਾਂ ਦੇਵੀ ਪਹਾੜੇ ਤੇ ਦੇਵੀ ਪੂਜਾ ਵਾਲੀ ਘਟਨਾ ਦੀ ਪੜਤਾਲ, ਦੱਖਣ ਗੁਰੂ ਸਾਹਿਬ ਦੀ

ਯਾਤਰਾ ਦਾ ਪ੍ਰਯੋਜਨ, ਗੁਰੂ ਸਾਹਿਬ ਦੇ ਬਾਦਸ਼ਾਹ ਬਹਾਦਰ ਸ਼ਾਹ ਨਾਲ ਸੰਬੰਧਾਂ ਦਾ ਨਿਰਨਾ, ਗੁਰੂ ਜੀ ਦੇ ਜੋਤੀ ਜੋਤ ਸਮਾਣ ਦੀ ਵਿਚਿੱਤਰ ਹਿੰਸਕ ਘਟਨਾ ਦੇ ਕਾਰਨਾਂ ਦੇ ਹਾਲਾਤ ਦਾ ਨਿਰਨਾ ਆਦਿ ।

ਗੁਰੂ ਸਾਹਿਬ ਦੀ ਅਦੁਤੀ ਸ਼ਖਸੀਅਤ ਜੋ "ਪੂਰਨ ਗੁਰੂ ਅਵਤਾਰ" ਦੀ ਸਰਬ ਸਮਰਥ ਸ਼ਖਸੀਅਤ ਹੈ, ਦਾ ਠੀਕ ਅਨੁਮਾਨ ਲਾਉਣਾ ਮਨੁੱਖੀ ਪਹੁੰਚ ਤੋਂ ਪਰੇ ਹੈ । ਇਸ ਲਈ ਗੁਰਬਾਣੀ ਦਾ ਆਸਰਾ ਲੈਕੇ ਤੇ ਇਤਿਹਾਸਕਾਰਾਂ ਦੀਆਂ ਲਿਖਤਾਂ ਦੇ ਆਧਾਰ ਤੇ ਗੁਰੂ-ਚਰਿਤਰ ਦੀ ਵਿਚਤਰਤਾ ਦਾ ਰਹੱਸ ਪੇਸ਼ ਕਰਨ ਦਾ ਨਿਮਾਣਾ ਜੇਹਾ ਜਤਨ ਕੀਤਾ ਹੈ । ਗੁਰੂ ਮਹਾਰਾਜ ਦੀ ਸੈਨਿਕਤਾ ਦੇ ਭੇਤਾਂ ਦੇ ਇਤਿਹਾਸਕ ਕਾਰਨਾਂ ਨੂੰ ਖੋਲ੍ਹਣ ਦਾ ਵੀ ਇਕ ਵਖਰੇ ਨਿਬੰਧ ਵਿਚ ਉਪਰਾਲਾ ਕੀਤਾ ਹੈ । ਅੰਤ ਵਿਚ 'ਦਸਮ ਗ੍ਰੰਥ' ਦੇ ਕਰਿਤ੍ਰਿਤਵ ਬਾਰੇ ਇਕ ਸੰਖੇਪ ਨੋਟ ਅੰਤਕਾ ਵਜੋਂ ਪ੍ਰਸਤੁਤ ਕੀਤਾ ਹੈ ਤਾਂ ਜੋ ਗੁਰੂ ਮਹਾਰਾਜ ਦੇ ਸਾਹਿੱਤਕ ਕਾਰਜਾਂ ਤੇ ਰਚਨਾ-ਸਮੂਹ ਬਾਰੇ ਸ਼ੁਧ ਜਾਣਕਾਰੀ ਪ੍ਰਾਪਤ ਕਰਨ ਦੀ ਕਿਸੇ ਹੱਦ ਤਕ ਅਗਵਾਈ ਦਿਤੀ ਜਾਏ ।

ਪੁਸਤਕ ਦੇ ਪ੍ਰਕਾਸ਼ਨ ਲਈ ਮੈਂ ਸ. ਜੀਵਨ ਸਿੰਘ ਮਾਲਕ ਲਾਹੌਰ ਬੁਕ ਸ਼ਾਪ ਦਾ ਦਿਲੋਂ ਧੰਨਵਾਦੀ ਹਾਂ ਜਿਨ੍ਹਾਂ ਨੇ ਧਾਰਮਕ ਜਜ਼ਬੇ ਅਧੀਨ ਇਸ ਪੁਸਤਕ ਦਾ ਬੜੇ ਸ਼ਰਧਾ-ਪੂਰਤ ਉਤਸ਼ਾਹ ਨਾਲ ਤੀਜੀ ਐਡੀਸ਼ਨ ਦੇ ਰੂਪ ਵਿਚ ਛਾਪਣ ਦਾ ਪ੍ਰੀਸ਼ਰਮ ਕੀਤਾ ਹੈ । ਛਪਾਈ ਵਿਚ ਸੁਭਾਵਕ ਹੀ ਕੁਝ ਤਰੁਟੀਆਂ ਵਾਪਰ ਜਾਂਦੀਆਂ ਹਨ । ਇਹ ਪੁਸਤਕ ਵੀ ਅਸ਼ੁਧੀਆਂ ਤੋਂ ਰਹਿਤ ਨਹੀਂ ਹੋ ਸਕੀ । ਜਿਸ ਲਈ ਸੁਹਿਰਦ ਪਾਠਕਾਂ ਪਾਸੋਂ ਖਿਮਾ ਮੰਗੀ ਜਾਂਦੀ ਹੈ । ਪ੍ਰਕਾਸ਼ਕ ਦੀ ਰੁਚੀ ਬਾਰ ਬਾਰ ਧਰਮ ਪ੍ਰਚਾਰ ਦੇ ਆਸ਼ੇ ਤੋਂ ਜਨਤਕ (popular) ਤੇ ਸਾਦਾ ਐਡੀਸ਼ਨ ਛਾਪਣ ਦੇ ਹੱਕ ਵਿਚ ਹੈ ਜੋ ਆਪਣੇ ਆਪ ਵਿਚ ਸ਼ਲਾਘਾ ਯੋਗ ਕਾਰਜ ਹੈ ਪਰੰਤੂ ਮੈਂ ਉਨ੍ਹਾਂ ਨੂੰ ਇਸ ਦਾ ਇਕ ਲਾਇਬਰੇਰੀ ਐਡੀਸ਼ਨ ਛਾਪਣ ਦੀ ਪ੍ਰੇਰਨਾ ਕਰ ਰਿਹਾ ਹਾਂ ਜੋ ਆਸ ਹੈ, ਸ਼ੀਘਰ ਹੀ ਸਿਰੇ ਚੜ੍ਹ ਜਾਏਗੀ ।

15-1-80 ਦੀਵਾਨ ਸਿੰਘ

ਪ੍ਰਸਿੱਧ ਹਜ਼ੂਰੀ ਕਵੀ ਭਾਈ ਨੰਦ ਨਾਲ ਜੀ ਰਚਿਤ

# ਦਸ਼ਮੇਸ਼ ਗੁਰੂ ਉਸਤਿਤ*

(ਅਨੁਵਾਦ ਸਹਿਤ)

੧ **ਨਾਸਰੋ ਮਨਸੂਰ ਗੁਰ ਗੋਬਿੰਦ ਸਿੰਘ**
**ਏਜ਼ਦੀ ਮਨਜ਼ੂਰ ਗੁਰ ਗੋਬਿੰਦ ਸਿੰਘ**
ਮਹਾਂ ਜੇਤੂ ਸੂਰਮਾ ਬਲਵਾਨ ਗੁਰ ਗੋਬਿੰਦ ਸਿੰਘ ।
ਰੱਬ ਦੀ ਦਰਗਾਹ ਵਿਚ ਪਰਵਾਨ ਗੁਰ ਗੋਬਿੰਦ ਸਿੰਘ ।

੨ **ਹੱਕ ਨਾ ਗੰਜੂਰ ਗੁਰ ਗੋਬਿੰਦ ਸਿੰਘ**
**ਜੁਮਲਾ ਫ਼ੈਜ਼ੋ ਨੂਰ ਗੁਰ ਗੋਬਿੰਦ ਸਿੰਘ**
ਸੱਚ ਸੂਖਮ ਦਾ ਖਜ਼ਾਨੇਦਾਰ ਗੁਰ ਗੋਬਿੰਦ ਸਿੰਘ ।
ਬਰਕਤਾਂ ਤੇ ਨੂਰ ਦਾ ਭੰਡਾਰ ਗੁਰ ਗੋਬਿੰਦ ਸਿੰਘ ।

੩ **ਹੱਕ ਹੱਕ ਆਗਾਹ ਗੁਰ ਗੋਬਿੰਦ ਸਿੰਘ**
**ਸ਼ਾਹਿ ਸ਼ਾਹਿਨਸ਼ਾਹ ਗੁਰ ਗੋਬਿੰਦ ਸਿੰਘ**
ਰੱਬੀ ਜਾਣੂ. ਸੱਚ ਤੋਂ ਆਗਾਹ ਗੁਰ ਗੋਬਿੰਦ ਸਿੰਘ ।
ਸ਼ਹਿਨਸ਼ਾਹਾਂ ਦਾ ਵੀ ਵੱਡਾ ਸ਼ਾਹ ਗੁਰ ਗੋਬਿੰਦ ਸਿੰਘ ।

੪ **ਬਰ ਦੋ ਆਲਮ ਸ਼ਾਹ ਗੁਰ ਗੋਬਿੰਦ ਸਿੰਘ**
**ਖ਼ਸਮ ਰਾ ਜਾਂ ਕਾਹ ਗੁਰ ਗੋਬਿੰਦ ਸਿੰਘ**
ਖੰਡ ਤੇ ਬ੍ਰਹਮੰਡ ਦਾ ਮਾਲਕ ਹੈ ਗੁਰ ਗੋਬਿੰਦ ਸਿੰਘ ।
ਦੁਸ਼ਮਨਾਂ ਦੀ ਜਾਨ ਦਾ ਘਾਤਕ ਹੈ ਗੁਰ ਗੋਬਿੰਦ ਸਿੰਘ ।

---

* ਗੰਜਨਾਮਾ ਸਲਤਨਤ ਦਹਮ ਵਿਚੋਂ । ਫ਼ਾਰਸੀ ਕਵਿਤਾ ਤੋਂ ਪੰਜਾਬੀ ਕਵਿਤਾ ਵਿਚ ਅਨੁਵਾਦ ਲੇਖਕ ਵਲੋਂ ਹੈ ।

੫ **ਫ਼ਾਇਜ਼ੁਲ ਅਨਵਾਰ ਗੁਰ ਗੋਬਿੰਦ ਸਿੰਘ**
**ਕਾਸ਼ਿਫ਼ੁਲ ਅਸਰਾਰ ਗੁਰ ਗੋਬਿੰਦ ਸਿੰਘ**
ਜੋਤ-ਦਾਤਾ, ਨੂਰ-ਬਖਸ਼ਣਹਾਰ ਗੁਰ ਗੋਬਿੰਦ ਸਿੰਘ ।
ਸਾਰੇ ਗੁੱਝੇ ਭੇਤ ਖੋਲ੍ਹਣਹਾਰ ਗੁਰ ਗੋਬਿੰਦ ਸਿੰਘ ।

੬ **ਆਲਮੁਲ ਅਸਤਾਰ ਗੁਰ ਗੋਬਿੰਦ ਸਿੰਘ**
**ਅਬਰਿ ਰਹਮਿਤ ਬਾਰ ਗੁਰ ਗੋਬਿੰਦ ਸਿੰਘ**
ਪਾਪੀਆਂ ਦੇ ਐਬ ਢੱਕਣਹਾਰ ਗੁਰ ਗੋਬਿੰਦ ਸਿੰਘ ।
ਬਖਸ਼ਿਸ਼ਾਂ ਦਾ ਮੇਘ ਵਰਖਾਕਾਰ ਗੁਰ ਗੋਬਿੰਦ ਸਿੰਘ ।

੭ **ਮੁਕਬਿਲੋ ਮਕਬੂਲ ਗੁਰ ਗੋਬਿੰਦ ਸਿੰਘ**
**ਵਾਸਲੋ ਮੌਸੂਲ ਗੁਰ ਗੋਬਿੰਦ ਸਿੰਘ**
ਰੱਬ ਦਾ ਮਨਜ਼ੂਰ ਤੇ ਪਰਵਾਨ ਗੁਰ ਗੋਬਿੰਦ ਸਿੰਘ ।
ਰੱਬ ਤਕ ਪੁੱਜੇ ਹੋਇਆਂ ਦੀ ਜਾਨ ਗੁਰ ਗੋਬਿੰਦ ਸਿੰਘ ।

੮ **ਜਾਂ ਫ਼ਰੋਜ਼ਿ ਦਹਿਰ ਗੁਰ ਗੋਬਿੰਦ ਸਿੰਘ**
**ਫੈਜ਼ਿ ਹੱਕ ਰਾ ਬਹਿਰ ਗੁਰ ਗੋਬਿੰਦ ਸਿੰਘ**
ਦੁਨੀਆਂ ਨੂੰ ਜਿੰਦ ਜਾਨ ਬਖਸ਼ਣਹਾਰ ਗੁਰ ਗੋਬਿੰਦ ਸਿੰਘ ।
ਬਰਕਤਾਂ ਦੇ ਨੂਰ ਦਾ ਭੰਡਾਰ ਗੁਰ ਗੋਬਿੰਦ ਸਿੰਘ ।

੯ **ਹੱਕ ਰਾ ਮਹਿਬੂਬ ਗੁਰ ਗੋਬਿੰਦ ਸਿੰਘ**
**ਤਾਲਿਬੋ ਮਤਲੂਬ ਗੁਰ ਗੋਬਿੰਦ ਸਿੰਘ**
ਰੱਬ ਦਾ ਆਪਣਾ ਪ੍ਰਿਯ ਪ੍ਰੀਤਮ ਹੈ ਗੁਰ ਗੋਬਿੰਦ ਸਿੰਘ ।
ਆਪ ਹੀ ਪ੍ਰੇਮੀ ਅਤੇ ਪ੍ਰੀਤਮ ਹੈ ਗੁਰ ਗੋਬਿੰਦ ਸਿੰਘ ।

੧੦ **ਤੇਗ ਰਾ ਫ਼ੱਤਾਹ ਗੁਰ ਗੋਬਿੰਦ ਸਿੰਘ**
**ਜਾਨੋ ਦਿਲ ਰਾ ਰਾਹ ਗੁਰ ਗੋਬਿੰਦ ਸਿੰਘ**

ਜੰਗ ਵਿਚ ਕਿਰਪਾਨ ਦਾ ਮਾਹਿਰ ਹੈ ਗੁਰ ਗੋਬਿੰਦ ਸਿੰਘ ।
ਜਾਨ ਤੇ ਦਿਲ ਬਖਸ਼ਦਾ ਜ਼ਾਹਿਰ ਹੈ ਗੁਰ ਗੋਬਿੰਦ ਸਿੰਘ ।

੧੧ **ਸਾਹਿਬਿ ਅਕਲੀਲ ਗੁਰ ਗੋਬਿੰਦ ਸਿੰਘ**
**ਜ਼ਿੱਲਿ ਹੱਕ ਤਜ਼ਲੀਲ ਗੁਰ ਗੋਬਿੰਦ ਸਿੰਘ**

ਸ਼ਾਹੀ ਤਖ਼ਤੋ ਤਾਜ ਦਾ ਹੱਕਦਾਰ ਗੁਰ ਗੋਬਿੰਦ ਸਿੰਘ ।
ਰੱਬੀ ਹੁਕਮਾਂ ਦਾ ਚਲਾਵਣਹਾਰ ਗੁਰ ਗੋਬਿੰਦ ਸਿੰਘ ।

੧੨ **ਖ਼ਾਜ਼ਨਿ ਹਰ ਗੰਜ ਗੁਰ ਗੋਬਿੰਦ ਸਿੰਘ**
**ਮਰਹਮਿ ਹਰ ਰੰਜ ਗੁਰ ਗੋਬਿੰਦ ਸਿੰਘ**

ਸਭ ਭੰਡਾਰਾਂ ਦਾ ਭੰਡਾਰੀ ਆਪ ਗੁਰ ਗੋਬਿੰਦ ਸਿੰਘ ।
ਦੁੱਖੀਆਂ ਦੀ ਕਰਦਾ ਦਾਰੀ ਆਪ ਗੁਰ ਗੋਬਿੰਦ ਸਿੰਘ ।

੧੩ **ਦਾਵਰਿ ਆਫ਼ਾਕ ਗੁਰ ਗੋਬਿੰਦ ਸਿੰਘ**
**ਹਰ ਦੋ ਆਲਮ ਤਾਕ ਗੁਰ ਗੋਬਿੰਦ ਸਿੰਘ**

ਸਾਰੇ ਬ੍ਰਹਮੰਡਾਂ ਦਾ ਹੈ ਸਰਦਾਰ ਗੁਰ ਗੋਬਿੰਦ ਸਿੰਘ ।
ਦੋ ਜਹਾਨਾਂ ਦਾ ਹੈ ਇਕ ਮੁਖ਼ਤਾਰ ਗੁਰ ਗੋਬਿੰਦ ਸਿੰਘ ।

੧੪ **ਹੱਕ ਖ਼ੁਦ ਵੱਸਾਫ਼ਿ ਗੁਰ ਗੋਬਿੰਦ ਸਿੰਘ**
**ਬਰ ਤਰੀਂ ਔਸਾਫ਼ ਗੁਰ ਗੋਬਿੰਦ ਸਿੰਘ**

ਰੱਬ ਦੀ ਉਸਤਤਿ ਦਾ ਵੀ ਪਾਤਰ ਹੈ ਗੁਰ ਗੋਬਿੰਦ ਸਿੰਘ ।
ਸਰਬ ਗੁਣ ਸੰਪੰਨ ਅਤੇ ਚਾਤਰ ਹੈ ਗੁਰ ਗੋਬਿੰਦ ਸਿੰਘ ।

੧੫ **ਖ਼ਾਸਗਾਂ ਦਰ ਪਾਇ ਗੁਰ ਗੋਬਿੰਦ ਸਿੰਘ**
**ਕੁਦਸੀਆਂ ਬਾ ਰਾਇ ਗੁਰ ਗੋਬਿੰਦ ਸਿੰਘ**

ਰੱਬ ਦੇ ਭਗਤਾਂ ਦਾ ਵੀ ਪੂਜਯ ਹੈ ਗੁਰ ਗੋਬਿੰਦ ਸਿੰਘ ।
ਸਭ ਫ਼ਰਿਸ਼ਤੇ ਕਰਦੇ ਤੇਰੀ ਜੈ ਜੈ ਗੁਰ ਗੋਬਿੰਦ ਸਿੰਘ ।

੧੬ **ਮਕੁਬਿਲਾਂ ਮੱਦਾਹਿ ਗੁਰ ਗੋਬਿੰਦ ਸਿੰਘ**
**ਜਾਨੋ ਦਿਲ ਰਾ ਰਾਹਿ ਗੁਰ ਗੋਬਿੰਦ ਸਿੰਘ**
ਤੈਥੋਂ ਸਭ ਮੁਕ਼ਬਿਲ ਹੋਏ ਬਲਿਹਾਰ ਗੁਰ ਗੋਬਿੰਦ ਸਿੰਘ ।
ਜਾਨ ਤੇ ਦਿਲ ਤਾਜ਼ਾ-ਕਰਨੇਹਾਰ ਗੁਰ ਗੋਬਿੰਦ ਸਿੰਘ ।

੧੭ **ਲਾ ਮਕਾਂ ਪਾਬੋਸਿ ਗੁਰ ਗੋਬਿੰਦ ਸਿੰਘ**
**ਬਰ ਦੋ ਆਲਮ ਕੋਸਿ ਗੁਰ ਗੋਬਿੰਦ ਸਿੰਘ**
ਅਰਸ਼ ਸਾਰੇ ਚਰਨ ਚੁੰਮਣ ਤੇਰੇ ਗੁਰ ਗੋਬਿੰਦ ਸਿੰਘ ।
ਦੋ ਜਹਾਨੀ ਧੌਂਸੇ ਵੱਜਣ ਤੇਰੇ ਗੁਰ ਗੋਬਿੰਦ ਸਿੰਘ ।

੧੮ **ਖ਼ਾਲਿਸੋ ਬੇ ਕੀਨਾ ਗੁਰ ਗੋਬਿੰਦ ਸਿੰਘ**
**ਹੱਕ ਹੱਕ ਆਈਨਾ ਗੁਰ ਗੋਬਿੰਦ ਸਿੰਘ**
ਪਾਕ ਦਿਲ, ਕੀਨੇ ਤੋਂ ਉੱਕਾ ਖ਼ਾਲੀ ਗੁਰ ਗੋਬਿੰਦ ਸਿੰਘ ।
ਰੱਬੀ ਸ਼ਾਨਾਂ ਦਾ ਉਤਰ-ਅਧਿਕਾਰੀ ਗੁਰ ਗੋਬਿੰਦ ਸਿੰਘ ।

੧੯ **ਹੱਕ ਹੱਕ ਅੰਦੇਸ਼ ਗੁਰ ਗੋਬਿੰਦ ਸਿੰਘ**
**ਬਾਦਸ਼ਾਹ ਦਰਵੇਸ਼ ਗੁਰ ਗੋਬਿੰਦ ਸਿੰਘ**
ਰੱਬ ਦਾ ਸਿਮਰਨ ਤੇ ਚਿੰਤਨ ਕਰਦਾ ਗੁਰ ਗੋਬਿੰਦ ਸਿੰਘ ।
ਰਾਜ ਯੋਗੀ, ਬਾਦਸ਼ਾਹ ਤੇ ਬਰਦਾ ਗੁਰ ਗੋਬਿੰਦ ਸਿੰਘ ।

੨੦ **ਕਾਦਰਿ ਹਰ ਕਾਰ ਗੁਰ ਗੋਬਿੰਦ ਸਿੰਘ**
**ਬੇਕਸਾਂ ਰਾ ਯਾਰ ਗੁਰ ਗੋਬਿੰਦ ਸਿੰਘ**
ਸਰਬ ਸ਼ਕਤੀਮਾਨ, ਕਰਤਾ-ਹਰਤਾ ਗੁਰ ਗੋਬਿੰਦ ਸਿੰਘ ।
ਬੇਕਸਾਂ - ਦੀਨਾਂ ਦਾ ਸਾਥੀ-ਭਰਤਾ ਗੁਰ ਗੋਬਿੰਦ ਸਿੰਘ ।

੨੧ **ਸਰਵਰਾਂ ਰਾ ਤਾਜ ਗੁਰ ਗੋਬਿੰਦ ਸਿੰਘ**
**ਬਰ ਤਰੀਂ ਮਿਅਰਾਜ ਗੁਰ ਗੋਬਿੰਦ ਸਿੰਘ**

ਸ਼ਾਹਾਂ ਤੇ ਸਰਦਾਰਾਂ ਦਾ ਸਿਰਤਾਜ ਗੁਰ ਗੋਬਿੰਦ ਸਿੰਘ ।
ਸਭ ਤੋਂ ਉਚੇ ਰੁਤਬੇ ਦਾ ਮਿਅਰਾਜ[1] ਗੁਰ ਗੋਬਿੰਦ ਸਿੰਘ ।

੨੨ **ਆਲਮੇ ਰੌਸ਼ਨ ਜ਼ਿ ਗੁਰ ਗੋਬਿੰਦ ਸਿੰਘ**
**ਜਾਨੋ ਦਿਲ ਗੁਲਸ਼ਨ ਜ਼ਿ ਗੁਰ ਗੋਬਿੰਦ ਸਿੰਘ**
ਸਭ ਜਹਾਨਾਂ ਦਾ ਜਿਉਤੀਕਾਰ ਗੁਰ ਗੋਬਿੰਦ ਸਿੰਘ ।
ਸਭ ਦਿਲਾਂ ਦੀ ਮਹਿਕਦੀ ਗੁਲਜ਼ਾਰ ਗੁਰ ਗੋਬਿੰਦ ਸਿੰਘ ।

੨੩ **ਜੁਮਲਾ ਦਰ ਫ਼ਰਮਾਨਿ ਗੁਰ ਗੋਬਿੰਦ ਸਿੰਘ**
**ਬਰ ਤਰ ਆਮਦ ਸ਼ਾਨਿ ਗੁਰ ਗੋਬਿੰਦ ਸਿੰਘ**
ਸਭ ਲੁਕਾਈ ਹੁਕਮ ਮੰਨਦੀ ਤੇਰਾ ਗੁਰ ਗੋਬਿੰਦ ਸਿੰਘ ।
ਸਭ ਤੇ ਉੱਚੀ ਸ਼ਾਨੋ ਸ਼ੌਕਤ ਵਾਲਾ ਗੁਰ ਗੋਬਿੰਦ ਸਿੰਘ ।

੨੪ **ਰੂਹ ਦਰ ਹਰ ਜਿਸਮ ਗੁਰ ਗੋਬਿੰਦ ਸਿੰਘ**
**ਨੂਰ ਦਰ ਹਰ ਚਸ਼ਮ ਗੁਰ ਗੋਬਿੰਦ ਸਿੰਘ**
ਸਭ ਸਰੀਰਾਂ ਵਿੱਚ ਸੂਤ੍ਰਧਾਰ ਗੁਰ ਗੋਬਿੰਦ ਸਿੰਘ ।
ਸਭ ਦੀਆਂ ਅੱਖਾਂ ਦਾ ਜੋਤੀਕਾਰ ਗੁਰ ਗੋਬਿੰਦ ਸਿੰਘ ।

੨੫ **'ਲਾਲ'[2] ਸਗੇ ਗ਼ੁਲਾਮਿ ਗੁਰ ਗੋਬਿੰਦ ਸਿੰਘ**
**ਦਾਗ਼ਦਾਰਿ ਨਾਮਿ ਗੁਰ ਗੋਬਿੰਦ ਸਿੰਘ**
'ਲਾਲ ਕੂਕਰ ਗੋਲਾ ਤੇਰੇ ਦਰ ਦਾ ਗੁਰ ਗੋਬਿੰਦ ਸਿੰਘ ।
ਨਾਮ ਲੇਵਾ ਤੇਰਾ ਹੈ ਇਹ ਬਰਦਾ, ਗੁਰ ਗੋਬਿੰਦ ਸਿੰਘ ।

---

1 ਅਰਥਾਤ ਚੜ੍ਹਾਈ ਸਿਖਰ
2. ਭਾਈ ਨੰਦ ਲਾਲ ਜੀ ਦਾ ਉਪਨਾਮ ਜਾ ਤਖ਼ੱਲੁਸ

ਮਹਾਂ ਕਵੀ ਭਾਈ ਵੀਰ ਸਿੰਘ ਜੀ ਰਚਿਤ

(ਗੁਰੂ ਉਸਤਤਿ ਵਜੋਂ)

# ਦਿਲ ਲਗ ਗਿਆ ਸ਼ਾਹਿਨਸ਼ਾਹ ਨਾਲ[1]

ਉਸ ਕਲਗ਼ੀਆਂ ਵਾਲੇ ਪਾਤਸ਼ਾਹ,
ਤੇ ਦੀਨ ਦੁਨੀ ਦੇ ਰਾਹ ਨਾਲ,
ਜਿਨ੍ਹ ਇੱਕੋ ਸੈਨਤ ਮੋਹਿ ਲਿਆ,
ਬੰਨ੍ਹ ਲੀਤਾ ਇਕ ਨਿਗਾਹ ਨਾਲ,
ਕਰ ਲੀਤਾ ਸਾਨੂੰ ਆਪਣਿਆਂ,
ਦੇ ਪੂੰਜੀ ਨਾਮ – ਵਿਸਾਹ ਨਾਲ,
ਕੁਈ ਅੰਦਰ ਖਿੱਚਾਂ ਪਾਈਆਂ,
ਜਿੰਦ ਫੂਕੀ ਆਪਣੇ ਸਾਹ ਨਾਲ,
ਇਕ ਅਪਣੀ ਚਾਹਤ ਚਾੜ੍ਹਿਆ,
ਤੋੜ ਦਿੱਤਾ ਦੂਜੀ ਚਾਹ ਨਾਲ,
ਕੁਈ ਦੇਇ ਉਛਾਲਾ ਚੱਕਿਆ,
ਪੈਰ ਟਿਕੇ ਨ ਹੇਠ ਉਮਾਹ ਨਾਲ,
ਹੁਣ ਹਰ ਦਮ ਤੂੰ ਤੂੰ ਹੋ ਰਹੀ
ਕੰਮ ਪੈ ਗਿਆ 'ਵਾਹ ਵਾ ਵਾਹ' ਨਾਲ,
ਮਨ ਜੀਵਿਆ, ਰੰਗਣ ਚੜ੍ਹ ਗਿਆ,
ਛੁਹ ਰਚਨਾਂ ਵਾਲੀ ਪਾਹ ਨਾਲ,
ਤੇ ਆ ਆ ਆ ਝਲਕੇ ਮਾਰਦਾ
ਅਖ ਜੁੜਦੀ ਸ਼ਾਹਿਨਸ਼ਾਹ ਨਾਲ ।

---

1 ਪੁਸਤਕ 'ਕੰਬਦੀ ਕਲਾਈ', ਗੀਤ ਨੰ:੯, ਪੰਨਾ ੧੦। ਮੈਂ ਸ. ਹਰਬੰਸ ਸਿੰਘ ਜੀ ਸਕੱਤਰ, ਭਾਈ ਵੀਰ ਸਿੰਘ ਸਾਹਿੱਤ ਸਦਨ, ਦਿੱਲੀ ਦਾ ਇਹ ਗੀਤ ਛਪਣ ਲਈ ਧੰਨਵਾਦੀ ਹਾਂ।
– ਲੇਖਕ

ਬਲਵੀਰ ਸਿੰਘ ਦਿਲ ਰਚਿਤ

# ਸ਼ਸਤਰ ਬੋਲ ਉਠੇ[1]

ਅਸੀਂ ਗੁਰੂ ਗੋਬਿੰਦ ਦੇ ਸ਼ਸਤਰ, ਜਾਣੇ ਕੁਲ ਲੋਕਾਈ ।
ਸਾਡੇ ਹਰ ਇਕ ਜ਼ੱਰੇ ਵਿੱਚੋਂ ਲਾਟਾਂ ਦੇਣ ਦਿਖਾਈ ।
ਵੇਖਣ ਨੂੰ ਲੋਹੇ ਦਾ ਪਿੰਡਾ, ਪੱਥਰਾਂ ਦੀ ਕਰੜਾਈ ।
ਐਪਰ ਸਾਡੀ ਅੰਸ਼-ਬੰਸ ਦੀ, ਰਮਜ਼ ਕਿਸ ਨਾ ਪਾਈ ।
ਕਾਲੇ-ਬਦਲਾਂ ਚੋਂ ਕਢ ਬਿਜਲੀ, ਬਰਛੀ ਗੁਰਾਂ ਬਣਾਈ ।
ਝਖੜਾਂ ਮੀਹਾਂ ਅਤੇ ਤੁਫਾਨਾਂ, ਬਰਛੀ ਸਾਣ ਚੜ੍ਹਾਈ ।
ਟੁਟਦੇ-ਤਾਰੇ ਦਾ ਫੜ ਨੇਜ਼ਾ, ਕਾਲੀ ਰਾਤ ਕੰਬਾਈ ।
ਚਾਨਣ ਨੇ ਜਦ ਵਾਢੀ ਕੀਤੀ, ਕਾਲਖ ਨਜ਼ਰ ਨ ਆਈ ।
ਭਖਦੇ ਸੂਰਜ ਦੇ ਗੋਲੇ ਚੋਂ, ਚੱਕਰਾਂ ਲਈ ਗੁਲਾਈ ।
ਜਾਂ ਸੂਰਜ ਹੋ ਕਾਤਰ ਕਾਤਰ, ਚਕਰੀਂ ਲਾਟ ਘੁਮਾਈ ।
ਉਡਣੇ ਸੱਪਾਂ ਦੇ ਭਰ ਤਰਗਸ਼, ਬਿਖ ਦੀ ਪੁਠ ਚੜ੍ਹਾਈ ।
ਜਦ ਤੀਰਾਂ ਨੇ ਜੀਭਾਂ ਕਢੀਆਂ, ਬਿਰਛਾਂ ਨੂੰ ਗ਼ਸ਼ ਆਈ ।
ਕਹਿਕੁਸ਼ਾਂ ਬਾਰੂਦ ਉਡਾਇਆ,ਤਾਰਿਆਂ ਤੁਪਕ ਚਲਾਈ ।
ਅੰਬਰ ਦੀ ਰਣ-ਭੂਮਣੀ, ਮਚਿਆ ਕਹਿਰ ਖ਼ੁਦਾਈ ।

---

1. ਦਸ਼ਮੇਸ਼ ਗੁਰੂ ਦੀ ਤੀਜੀ ਜਨਮ ਸ਼ਤਾਬਦੀ ਦੇ ਸੰਬੰਧ ਵਿਚ ਰਚੀਆਂ ਗਈਆਂ ਕਵਿਤਾਵਾਂ ਵਿਚੋਂ ਪ੍ਰੋ: ਬਲਬੀਰ ਸਿੰਘ 'ਦਿਲ' ਦੀ ਇਹ ਮਹਾਨ ਕਵਿਤਾ ਇਕ ਵਿਸ਼ੇਸ਼ ਪਦਵੀ ਰਖਦੀ ਹੈ । ਮੈਂ 'ਦਿਲ' ਜੀ ਦਾ ਧੰਨਵਾਦੀ ਹਾਂ ਕਿ ਉਨ੍ਹਾਂ, ਇਸ ਪੁਸਤਕ ਵਿਚ ਆਪਣੀ ਕਵਿਤਾ ਦੇ ਪਹਿਲੇ ਦੋ ਬੰਦ ਛਾਪਣ ਦੀ ਆਗਿਆ ਦਿਤੀ ਹੈ।

ਲੇਖਕ

ਅਸੀਂ ਗੁਰੂ ਗੋਬਿੰਦ ਦੇ ਸ਼ਸਤਰ, ਜਾਣੇ ਕੁਲ ਲੋਕਾਈ।
ਸਾਡੇ ਹਰ ਇਕ ਜ਼ੱਰੇ ਵਿੱਚੋਂ, ਲਾਟਾਂ ਦੇਣ ਦਿਖਾਈ ।੧।
'ਨੈਣਾਂ-ਦੇਵੀ' ਦੇ ਟਿੱਲੇ ਤੇ, ਭੜਕੀ ਜਦੋਂ ਜੁਆਲਾ।
ਲੱਖ ਲਾਟਾਂ ਦੇ ਹਵਨ-ਕੁੰਡ ਤੇ, ਨਚਿਆ ਲਾਟਾਂ ਵਾਲਾ ।
ਇਕ ਹੱਥ ਉਸ ਦੇ ਤੇਗ ਫੜੀ ਸੀ,ਦੂਜੇ ਵਿਚ ਸੀ ਢਾਲਾ ।
ਉਸ ਨੂੰ ਨੱਚਦਾ ਤਕ ਕੇ ਕੰਬੇ, ਤੀਨ-ਲੋਕ ਤ੍ਰੈ ਕਾਲਾ।
ਨਦੀਆਂ, ਨਾਲੇ, ਪਰਬਤ ਕੰਬੇ, ਸਣੇ ਅਡੋਲ ਹਿਮਾਲਾ ।
ਮੰਦਰ, ਮਸਜਿਦ ਦੇ ਮਠ ਕੰਬੇ, ਹਰ ਇਕ ਨਾਲ ਸ਼ਿਵਾਲਾ।
ਬਾਂਗਾਂ, ਸੰਖ ਅਤੇ ਟੱਲ ਕੰਬੇ, ਕੰਬਦੇ ਤਸਬੀ ਮਾਲਾ।
ਮੰਤਰ ਜੰਤਰ ਤੰਤਰ ਕੰਬਦੇ, ਪਤਰੀ ਟੇਵਾ ਫ਼ਾਲਾ।
ਮੁੱਲਾਂ, ਭਾਈ, ਪਰੋਹਤ ਕੰਬੇ, ਸਭ ਨੂੰ ਖਾ ਗਿਆ ਪਾਲਾ।
ਅਬੜਵਾਹੀ ਉੱਠੀ 'ਚੰਡਿਕਾ', ਤਕ ਕੇ ਮਹਾਂ-ਉਜਾਲਾ।
ਪੁੱਛਣ ਲੱਗੀ ਚਕਾਚੂੰਧ ਹੋ, ਹੇਮੇਰੇ ਪ੍ਰਿਤਪਾਲਾ।
ਕੀ ਤੂੰ ਸ਼ੰਕਰ ਕੀ ਤੂੰ'ਨਰਸਿੰਗ'ਕੀ ਤੂੰ'ਕ੍ਰਿਸ਼ਨ-ਗੁਪਾਲਾ'।
ਜਾਂ ਫਿਰ 'ਕਲਕੀ' ਹੋਵਣ ਵਾਲਾ, ਵਿਚ ਪੁਰਾਣ ਹਵਾਲਾ।
ਕਿਹਾ ਗੁਰਾਂ ਨੇ ਡਰ ਨਾ 'ਚੰਡਿਕਾ', ਮੈਂ ਹਾਂ ਰੂਹ ਹਿਮਲਾ।
ਪਰਮ-ਪੁਰਖ ਦਾ ਅਦਨਾ-ਸੇਵਕ, ਦੁਖੀਆਂ ਦਾ ਰਖਵਾਲਾ ।
ਨਾ ਮੈਂ ਸ਼ੰਕਰ ਨਾ ਮੈਂ ਨਰਸਿੰਗ, ਨਾ ਮੈਂ 'ਕ੍ਰਿਸ਼ਨ-ਗੋਪਾਲਾ'।
ਨਾ ਮੈਂ'ਕਲਕੀ' ਉਂਜ ਹੈ ਕਲਗ਼ੀ, ਸਮਝ'ਕਲਗ਼ੀਆਂਵਾਲਾ'।
ਧੌਲ-ਧਰਮ ਹੈ ਜ਼ਖਮੀ ਹੋਇਆ, ਥਿੜਕ ਗਈ ਜਗ-ਚਾਲਾ।
ਜਿੰਦ-ਸੱਸੀ ਦ ਪੈਰਾਂ ਥੱਲੇ, ਹਰ ਇਕ ਜ਼ੱਰਾ ਛਾਲਾ।
ਅੰਧੀ-ਪਰਜਾ ਬੁਧ-ਬਲ-ਹੀਣੀ ਡਰ ਡਰ ਭਰਦੀ ਹਾਲਾ ।
ਯਖ-ਰੂਹ ਮੇਰੀ ਤੜਪ ਉਠੀ ਹੈ, ਖਾਧਾ ਖ਼ੂਨ ਉਛਾਲਾ।
ਮੈਂ ਹੁਣ ਪੰਥ ਕਰਾਂਗਾ ਪਰਗਟ; ਦੀਨਾਂ ਦਾ ਰਖਵਾਲਾ।
ਤੂੰ ਸ਼ਕਤੀ ਤੀਰਾਂ ਵਿਚ ਵਟ ਜਾ, ਬਣ ਜਾ ਤੇਗ ਭਾਲਾ।
ਮੈਂ ਗਿੱਦੜਾਂ ਨੂੰ ਸ਼ੇਰ ਬਣਾ ਕੇ, ਬਦਲ ਦਿਆਂ ਸਭ ਚਾਲਾ।
ਮੇਰੇ ਜੀਂਦੇ ਜੀ ਨਾ ਉਗਣਾ, ਹੁਣ ਧਰਤੀ ਤੇ ਛਾਲਾ।

ਮੇਰੇ ਜੀਂਦੇ ਜੀ ਨਾ ਉਗ਼ਣਾ, ਹੁਣ ਧਰਤੀ ਤੇ ਛਾਲਾ।
ਤਖ਼ਤ-ਬਖ਼ਤ ਤੇ ਬਹਿ ਨਹੀਂ ਸਕਦਾ ਰਾਣੀ-ਖਾਂ ਦਾ ਸਾਲਾ।
ਅਸੀਂ ਗੁਰੂ ਗੋਬਿੰਦ ਦੇ ਸ਼ਸਤਰ, ਸਾਡੀ ਮਾਤ ਜਵਾਲਾ ।
ਅਸੀਂ ਗੁਰੂ ਗੋਬਿੰਦ ਦੇ ਸ਼ਸਤਰ, ਜੋ ਹੈ ਰੂਹ ਹਿਮਾਲਾ ।੨।

# ਜੋਤ ਇਕ ਪੂਰਬ ਚੋਂ ਉੱਠੀ[1]

ਜੋਤ ਇਕ ਪੂਰਬ ਚੋਂ ਉੱਠੀ
ਵਿਸ਼ਵ ਨੂੰ ਚਮਕਾ ਗਈ ।
ਨੂਰ ਪਟਨੇ ਦਾ ਸੀ ਮਾਨੋ
ਬਿਜਲੀ ਇੱਕ ਥੱਰਰਾ ਗਈ।

ਰੱਬ ਦੀ ਰੱਬਾਤਾ, ਮਨੁੱਖੀ ਰੂਪ
ਵਿਚ ਆਈ ਜਦੋਂ,
ਜਾਲਮਾਂ ਦੇ ਦਿਲ ਤੇ,ਬਣ ਕੇ
ਗ਼ਮ ਦੀ ਬਦਲੀ ਛਾ ਗਈ ।

'ਮਰਦਿ ਕਾਮਲ' ਸੀ
ਗੁਰੂ ਦਸ਼ਮੇਸ਼, 'ਸੱਚਾ ਪਾਤਸ਼ਾਹ',
ਜਿਸ ਦੇ ਸ਼ਾਹੀ ਤੇਜ ਅੱਗੇ
ਮੁਗ਼ਲ ਛੱਬ ਕੁਮਲਾ ਗਈ।

ਜਿਸ ਦੇ ਨੀਲੇ ਦੀ ਦਹਿਸ਼
ਸ਼ੇਰਾਂ ਨੂੰ ਸਿਥਲ ਕਰ ਗਈ,
ਜਿਸ ਦੀ ਕਲਗ਼ੀ ਦੀ ਝਲਕ
ਸ਼ਾਹਾਂ ਦੇ ਦਿਲ ਧੜਕਾ ਗਈ ।

---

1. ਇਹ ਕਵਿਤਾ ਲੇਖਕ ਵਲੋਂ ਖ਼ਾਸ ਇਸ ਪੁਸਤਕ ਵਿਚ ਛਾਪਣ ਲਈ ਲਿਖੀ ਗਈ। ਰਚਣ ਦਾ ਸਮਾਂ, ਚੰਡੀਗੜ੍ਹ ਜਾਂਦਿਆਂ ਬੱਸ ਵਿਚ ਮਿਤੀ 26-3-67 ।

ਵਾਰ ਕੇ ਪਰਵਾਰ ਸਾਰਾ,
ਖ਼ੁਦ ਸ਼ਹੀਦੀ ਪਾ ਗਿਆ,
ਉਹਦੀ ਹਰ ਜੀਵਨ-ਅਦਾ
ਕੁਰਬਾਨੀਆਂ ਸਿਖਲਾ ਗਈ ।

ਬੇਕਸਾਂ ਦਾ ਯਾਰ ਸੀ,
ਪੂਰਨ ਗੁਰੂ ਅਵਤਾਰ ਸੀ,
ਜਿਸ ਦੀ ਆਤਮਾ-ਛੋਹ
ਹਜ਼ਾਰਾਂ ਲੱਖਾਂ ਦਿਲ ਗਰਮਾ ਗਈ ।

'ਨਾਸਰੋ ਮਨਸੂਰ' ਸੀ, ਉਹ
'ਏਜ਼ਦੀ ਮਨਜ਼ੂਰ' ਸੀ,
ਜਿਸ ਦੇ ਸਦਕੇ ਕੌਮ ਦੀ
ਤਕਦੀਰ ਪਲਟਾ ਖਾ ਗਈ ।

ਹੇ ਪਿਤਾ ਦਸ਼ਮੇਸ਼, ਚਰਨਾਂ ਤੇ ਤੇਰੇ
ਸਦ ਨਮਸਕਾਰ !
ਤਿੰਨ ਸੌ ਸਾਲਾ ਯਾਦ ਤੇਰੀ
ਸਾਨੂੰ ਅੱਜ ਤੜਪਾ ਗਈ !

ਤੂੰ ਹੋਇਆ ਦੁਨੀਆਂ ਤੋਂ ਸਦਕੇ
ਤੈਥੋਂ ਸਦਦੇ ਕਾਇਨਾਤ,
ਤੇਰੀ ਬਖਸ਼ਿਸ਼ ਖਾਲਸੇ ਨੂੰ
ਅਰਸ਼ ਤੇ ਪਹੁੰਚਾ ਗਈ ।

ਜਿਸ ਨਿਤਾਣੀ ਕੌਮ ਨੂੰ
ਤੂੰ ਸੀ ਬਣਾਇਆ ਸ਼ਕਤੀਵਰ,
ਫੇਰ ਉਸ ਦੀ ਆਤਮਾ
ਅਫ਼ਸੋਸ ਹੈ ਮੁਰਝਾ ਗਈ ।

'ਕੌਮ ਨੂੰ ਅੱਜ ਫਿਰ ਸਹਾਰਾ
ਤੇਰੀ ਸ਼ਕਤੀ ਦਾ ਮਿਲੈ !''
ਹਰ ਕਿਸੇ ਦੀ ਜੀਭ ਤੇ
ਅਰਦਾਸ ਜਿਹੀ ਆ ਗਈ ।

# ਵਚਿਤ੍ਰ ਜੀਵਨ

ਅਰਨੈਸਟ ਰਾਈਜ਼[1] ਦਾ ਕਥਨ ਹੈ–

"(ਗੁਰੂ) ਗੋਬਿੰਦ ਸਿੰਘ ਦੇ ਜੀਵਨ ਬਾਰੇ ਜੋ ਅਲਪ ਅਤੇ ਧੁੰਦਲੇ ਸਮਾਚਾਰ ਸਾਡੇ ਤਕ ਪੁੱਜੇ ਹਨ, ਉਹਨਾਂ ਵਿਚੋਂ ਅਸੀਂ ਇਕ ਮਹਾਨ ਆਗੂ ਅਤੇ ਦੈਵੀ ਸੈਨਿਕ ਦੀ ਅਦੁੱਤੀ ਨੁਹਾਰ ਪਛਾਣ ਲੈਂਦੇ ਹਾਂ....।"

ਇਤਿਹਾਸਕ ਸਚਾਈ ਅਤੇ ਤੱਥ (facts) ਬਹੁਤ ਜ਼ਰੂਰੀ ਹੁੰਦੇ ਹਨ । ਇਹਨਾਂ ਤੇ ਆਧਾਰਿਤ ਯਥਾਰਥ ਵਿਸ਼ਵਾਸ਼-ਜਨਕ ਹੁੰਦਾ ਹੈ । ਏਸੇ ਯਥਾਰਥ ਦੇ ਪ੍ਰਭਾਵ ਨਾਲ ਇਤਿਹਾਸ ਕੌਮਾਂ ਦੀ ਹੋਣੀ ਬਦਲ ਦੇਂਦਾ ਹੈ । ਪਰੰਤੂ ਆਤਮਿਕ ਸਚਾਈ ਅਤੇ ਤੱਥ, ਜਦ ਕਦੀ ਇਹ ਕਿਸੇ ਮਹਾਨ ਵਿਅਕਤੀ ਦੇ ਰੂਪ ਵਿਚ ਪ੍ਰਤੱਖ ਤੌਰ ਤੇ ਮੂਰਤੀਮਾਨ ਹੋ ਜਾਣ, ਇਤਿਹਾਸ ਨਾਲੋਂ ਵੀ ਉਚੇਰੀ ਕੀਮਤ ਰਖਦੇ ਹਨ ।

ਕਰਨਲ ਗੁਰਵੁਡ ਆਪਣੀ ਪੁਸਤਕ ਡਿਊਕ ਆਫ਼ ਵੈਲਿੰਗਟਨ ਦੇ ਮੁਰਾਸਲੇ[2] ਵਿਚ ਕਹਿੰਦਾ ਹੈ–"ਇਤਿਹਾਸ ਦਾ ਵੱਡਾ ਮੰਤਵ ਘਟਨਾਵਾਂ ਦੇ ਵਾਪਰਨ ਦਾ ਇੰਨ ਬਿੰਨ ਵਰਣਨ ਕਰ ਦੇਣਾ ਹੈ ਅਤੇ ਇਸ ਵਿਚ ਨਿੱਜੀ ਨਿਰਾਸਤਾ ਜਾਂ ਕ੍ਰੋਧ ਦੇ ਜਜ਼ਬੇ ਤੋਂ ਉਪਜੀ ਅੱਤਕਥਨੀ ਜਾਂ ਲੁਕਾ ਨਹੀਂ ਹੋਣਾ ਚਾਹੀਦਾ । ਇਤਿਹਾਸ ਵਿਚ 'ਸਚਾਈ, ਪੂਰਨ ਸਚਾਈ ਅਤੇ ਕੇਵਲ ਸਚਾਈ' ਹੀ ਹੋਣੀ ਚਾਹੀਦੀ ਹੈ ।"

1. Earnest Rhys, Foreword to the Book of *Ten Masters* by Puran Singh, p. ix.
2. Colonel Gurwood, *The Despatches of the Duke of Wellington*, as quoted by, M.Latif in *History of the Punjab*, *Preface, p.vi.*

ਇਹ 'ਪੂਰਨ ਸਚਾਈ' ਇਤਿਹਾਸ ਵਿਚ ਬਾਹਰਮੁਖੀ ਤੇ ਅੰਦਰਮੁਖੀ (ਜਥਾਰਥ ਤੇ ਆਤਮਿਕ) ਤੱਥਾਂ ਦੇ ਸੁਮੇਲ ਤੋਂ ਹੀ ਉਪਜ ਸਕਦੀ ਹੈ । ਗੁਰੂ ਗੋਬਿੰਦ ਸਿੰਘ ਜੀ ਨੇ 'ਬਚਿਤ੍ਰ ਨਾਟਕ' ਵਿਚ ਆਪ ਹੀ ਆਪਣੇ ਜੀਵਨ ਦੀ ਪੂਰਨ ਸਚਾਈ ਦੇ ਕੁਝ ਜ਼ਰੂਰੀ ਅੰਸ਼ ਪ੍ਰਗਟ ਕਰ ਦਿਤੇ ਹਨ, ਜਿਸ ਤੋਂ ਅਗਵਾਈ ਲੈ ਕੇ ਅਸੀਂ ਉਹਨਾਂ ਦੇ ਵਚਿਤ੍ਰ ਜੀਵਨ ਦੀ ਇਤਿਹਾਸਕ ਰੂਪ ਰੇਖਾ ਉਲੀਕ ਸਕਦੇ ਹਾਂ ।

ਗੁਰੂ ਸਾਹਿਬਾਨ ਦੇ (ਅਤੇ ਇਸੇ ਤਰ੍ਹਾਂ ਹੋਰ ਸਾਰੇ ਦੈਵੀ ਮਹਾਂਪੁਰਖਾ ਦੇ) ਜੀਵਨ ਦੇ ਦੋ ਵੱਡੇ ਸਰੂਪ ਮੰਨੇ ਜਾਂਦੇ ਹਨ, ਜੋ ਅਸਲ ਵਿਚ ਸੰਸਾਰ ਦੇ ਰਚਨਹਾਰ ਰੱਬ ਦੇ ਆਪਣੇ, ਭਿੰਨ ਭਿੰਨ ਜਾਪਦੇ ਹਰ ਵਾਸਤਵ ਵਿਚ ਸੰਜੁਗਤ ਤੇ ਇਕਤ੍ਰਿਤ, ਦੋ ਰੂਪ ਹਨ–ਨਿਰਗੁਣ, ਤੇ ਸਰਗੁਣ, ਆਤਮਿਕ ਤੇ ਸਰੀਰਕ। ਦੂਜਾ ਰੂਪ ਪਹਿਲੇ ਦਾ ਹੀ ਇਕ ਸਾਮਿਅਕ ਪਰਗਟਾ ਹੈ ਅਸਲ ਵਿਚ ਸੰਸਾਰ ਦਾ ਮੂਲ ਤੱਤ ਆਤਮਿਕ ਹੀ ਹੈ ।[3]

ਦਸ਼ਮੇਸ਼ ਗੁਰੂ ਜੀ ਨੇ 'ਨਮਸਤੰ ਅਕਾਲੇ । ਨਮਸਤੰ ਕ੍ਰਿਪਾਲੇ । ਨਮਸਤੰ ਅਰੂਪੇ । ਨਮਸਤੰ ਅਨੂਪੇ ।'ਅਤੇ 'ਨਮਸਤੰ ਸੁ ਏਕੇ । ਨਮਸਤੰ ਅਨੇਕੇ ।' 'ਨਮੋ ਸਰਬ ਕਰਤਾ । ਨਮੋ ਸਰਬ ਹਰਤਾ ।' ਰੂਪ ਰੱਬੀ ਹਸਤੀ ਨੂੰ 'ਜਾਗਤ ਜੋਤ' ਅਤੇ 'ਪੂਰਨ' ਜੋਤ' ਦਾ ਨਾਂ ਦਿਤਾ ਹੈ । ਇਸ ਨੂੰ 'ਨਮੋ ਤੇਜ ਤੇਜੇ' ਵੀ, ਜਾਪ ਸਾਹਿਬ ਵਿਚ, ਆਖਿਆ ਹੈ । ਇਹ ਜੋਤ ਅਰੂਪ ਤੋਂ ਰੂਪਮਾਨ ਹੁੰਦੀ ਹੈ। ਇਹੋ ਜੋਤ ਸੰਸਾਰ ਰਚਦੀ ਹੈ ਤੇ ਖੇਲ ਖਤਮ[4] ਵੀ ਕਰ ਦੇਂਦੀ ਹੈ । ਇਹੋ ਜੋਤ 'ਕਲਾਧਾਰੀ'[5] ਹੋ ਕੇ, ਸਰੀਰ ਧਾਰ ਕੇ, ਜਾਂ ਮੂਰਤ ਧਾਰ ਕੇ ਸੰਸਾਰ ਵਿਚ ਮਹਾਪੁਰਖਾਂ ਦਾ

3. ਪ੍ਰਸਿਧ ਫ਼੍ਰੈਂਚ ਲੇਖਕ ਰੋਮਾਂ ਰੋਲਾਂ (**Romain Rolland**) ਨੇ ***The Life of Ramakrishna*** ਪੁਸਤਕ ਵਿਚ ਇਨ੍ਹਾਂ ਦੋਹਾਂ ਤੱਥਾਂ ਦਾ ਅਤਿ ਸੁੰਦਰ ਸਮੇਲ ਪਰਗਟ ਕੀਤਾ ਹੈ । ਸਵਾਮੀ ਵਿਵੇਕਾਨੰਦ ਦੇ ਜਨਮ ਤੋਂ ਪਹਿਲਾਂ ਦੇ ਵਾਪਰੇ ਆਤਮਿਕ ਰਹੱਸਾਂ ਅਤੇ ਚਮਤਕਾਰਾਂ ਦਾ ਉਲੇਖ ਦਸਮ ਗੁਰੂ ਦੇ ਜਨਮ ਤੋਂ ਪਹਿਲਾਂ ਦੇ ਆਤਮਿਕ ਤੱਥਾਂ ਨਾਲ ਕਾਫ਼ੀ ਸਮੀਪਤਾ ਰਖਣ ਵਾਲਾ ਅਤੇ ਰੋਚਕ ਹੈ ।
4. ਖੇਲੁ ਸੰਕੋਚੈ ਤਉ ਨਾਨਕ ਏਕੈ ।। ਸੁਖਮਨੀ, ੨੧/੭
5. ਆਪਿ ਨਰਾਇਣੁ ਕਲਾ ਧਾਰ ਜਗ ਮਹਿ ਪਰਵਾਰਿਯਉ ।।

ਜਲਵਾ ਦਿਖਾ ਦੇਂਦੀ ਹੈ । ਸੋ ਗੁਰੂ ਸਾਹਿਬ ਦਾ ਜੀਵਨ, ਸੰਸਾਰ ਵਿਚ ਜਨਮ ਧਾਰਨ ਤੋਂ ਪਹਿਲਾਂ ਦਾ ਹੈ । ਅਸਲ ਵਿਚ ਅਪੂਰਵ ਤੇ ਅਨਾਦੀ, ਅਸਰ ਤੇ ਅਬਿਨਾਸੀ ਹੈ ।

'ਬਚਿਤ੍ਰ ਨਾਟਕ' ਵਿਚ ਗੁਰੂ ਜੀ ਨੇ ਆਪਣੇ ਜਨਮ ਧਾਰਨ ਦਾ ਕਾਰਨ ਪੂਰੀ ਤਰ੍ਹਾਂ ਸਪੱਸ਼ਟ ਕੀਤਾ ਹੈ । ਪਹਿਲਾਂ ਹੋਏ ਮਹਾਂ ਪੁਰਖਾਂ ਦੇ ਕਰਤਵ, ਆਸ਼ੇ, ਉਕਾਈ ਤੇ ਅਸਫਲਤਾ ਵੀ ਪਰਗਟ ਕਰ ਦਿਤੀ ਹੈ ਤਾਂ ਜੋ ਉਹਨਾਂ ਦੇ ਆਪਣੇ ਉਚੇਚੇ ਆਗਮਾਨ ਦੀ ਲੋੜ ਅਤੇ ਆਵੱਸ਼ਕਤਾ ਸਿਧ ਹੋ ਜਾਏ । ਜਨਮ ਤੋਂ ਪਹਿਲਾਂ ਦੀ ਆਪਣੀ ਜੀਵਨ-ਸਥਿਤੀ ਵੀ ਪ੍ਰਤੱਖ ਰੂਪ ਵਿਚ ਦਰਸਾ ਦਿਤੀ ਹੈ, ਇਹਨਾਂ ਸ਼ਬਦਾਂ ਵਿਚ :

"ਅਬ ਮੈਂ ਅਪਨੀ ਕਥਾ ਬਖਾਨੋ ।
ਤਪ ਸਾਧਤ ਜਿਹ ਬਿਧਿ ਮੁਹਿ ਆਨ ।
ਹੇਮ ਕੁੰਟ ਪਰਬਤ ਹੈ ਜਹਾਂ ।
ਸਪਤ ਸ੍ਰਿੰਗ ਸੋਭਤ ਹੈ ਤਹਾਂ ।
ਸਪਤ ਸ੍ਰਿੰਗ ਤਿਹ ਨਾਮ ਕਹਾਵਾ ।
ਪੰਡੁ ਰਾਜ ਜਹਿ ਜੋਗ ਕਮਾਵਾ ।
ਤਹਿੰ ਹਮ ਅਧਿਕ ਤਪਸਯਾ ਸਾਧੀ ।
ਮਹਾਂ ਕਾਲ ਕਾਲਿਕਾ ਅਰਾਧੀ ।
ਇਹ ਬਿਧਿ ਕਰਤ ਤਪਸਯਾ ਭਯੋ ।
ਦ੍ਵੈ ਤੇ ਏਕ ਰੂਪ ਹ੍ਵੈ ਗਯੋ ।
ਤਿਨ ਪ੍ਰਭੁ ਜਬ ਆਯਸ ਮੁਹਿ ਦੀਆ ।
ਤਬ ਹਮ ਜਨਮ ਕਲੂ ਮਹਿ ਲੀਆ ।
ਚਿਤ ਨ ਭਯੋ ਹਮਰੋ ਆਵਨ ਕਹਿ ।
ਚੁਭੀ ਰਹੀ ਸੁਰਤ ਪ੍ਰਭੁ ਚਰਨਨ ਮਹਿ।"

ਪ੍ਰਭੂ ਦਾ ਹੁਕਮ ਮੰਨ ਕੇ ਸੰਸਾਰ ਵਿਚ ਆਏ । ਉਦੇਸ਼ ਅਤੇ ਕਰਤੱਵ (mission) ਨਿਸਚਿਤ ਹੋ ਗਿਆ । ਪ੍ਰਭੂ ਤੋਂ ਇਹ ਅਸ਼ੀਰਵਾਦ ਮਿਲੀ :

''ਮੈਂ ਅਪਨਾ ਸੁਤ ਤੋਹਿ ਨਿਵਾਜਾ।
ਪੰਥ ਪ੍ਰਚੁਰ ਕਰਬੇ ਕਹੁ ਸਾਜਾ।
ਜਾਹਿ ਤੇਹਾਂ ਤੈ ਧਰਮ ਚਲਾਯੇ।
ਕੁਬੁਧਿ ਕਰਨ ਤੇ ਲੋਕ ਹਟਾਯੇ।''[6]

ਨਾਲ ਹੀ ਆਪਣੀ ਆਤਮਿਕ ਸਥਿਤੀ ਅਤੇ ਸੀਮਾ, ਨਿਮਰਤਾ ਭਾਵ ਦੇ ਅਧੀਨ, ਨਿਸਚਿਤ ਕਰ ਦਿਤੀ, ਕਿਉਂਕਿ ਪ੍ਰਭੂ ਦੇ ਪੈਦਾ ਕੀਤੇ ਹੋਏ ਗੁਰੂ ਸਾਹਿਬ ਦੇ ਪੂਰਵਜਾਂ ਨੇ ਸ੍ਵੈ-ਹੰਕਾਰ ਤੇ ਅਹੰ-ਭਾਵ ਪਰਗਟ ਕਰਕੇ ਆਪਣੀ ਪੂਜਾ ਕਰਵਾਣੀ ਅਰੰਭ ਦਿਤੀ ਸੀ, ਆਪਣੇ ਰਚਨਹਾਰ ਦਾ ਰਿਣ ਹੀ ਭੁਲ ਗਏ ਸਨ । ਇਸ ਲਈ ਗੁਰੂ ਜੀ ਨੇ ਕੇਵਲ ਅਕਾਲ-ਪੂਜਾ ਜਾਂ ਪ੍ਰਭੂ-ਭਗਤੀ ਦਾ ਹੀ ਆਸ਼ਾ ਮੁੱਖ ਰਖਿਆ:

''ਜੋ ਹਮ ਕੋ ਪ੍ਰਮੇਸ਼ਵਰ ਉਚਰ ਹੈਂ।
ਤੇ ਸਭ ਨਰਕ ਕੁੰਡ ਮਹਿ ਪਰ ਹੈਂ।
ਮੈਂ ਹੋਂ ਪਰਮ ਪੁਰਖ ਕਾ ਦਾਸਾ।
ਦੇਖਣ ਆਯੋ ਜਗਤ ਤਮਾਸਾ।''[7]

ਗੁਰੂ ਸਾਹਿਬ ਦਾ ਸੰਸਾਰ ਵਿਚ ਆਉਣ ਦਾ ਸਮੁੱਚਾ ਉਦੇਸ਼ ਇਹ ਸੀ : ਧਰਮ ਦੀ ਉੱਨਤੀ, ਸੰਤਾਂ ਦੀ ਰਖਿਆ ਅਤੇ ਦੁਸ਼ਟਾਂ ਦਾ ਨਾਸ :

''ਹਮ ਇਹ ਕਾਜ ਜਗਤ ਮੋ ਆਯੇ ।
ਧਰਮ ਹੇਤ ਗੁਰਦੇਵ ਪਠਾਯੇ ।
ਜਹਾਂ ਤਹਾਂ ਤੁਮ ਧਰਮ ਬਿਥਾਰੋ ।
ਦੁਸ਼ਟ ਦੇਖੀਅਨ ਪਕਰ ਪਛਾਰੋ ।
ਇਹੋ ਕਾਜ ਧਰਾ ਹਮ ਜਨਮ ।

---

6 ਬਚਿਤ੍ਰ ਨਾਟਕ ।
7. ਬਾਜ਼ੀਚਾਇ ਇਤਫ਼ਾਲ ਹੈ ਦੁਨੀਆਂ ਮੇਰੇ ਆਗੇ ।
ਹੋਤਾ ਹੈ ਸ਼ਬੋ ਰੂਜ਼ ਤਮਾਸ਼ਾ ਮੇਰੇ ਆਗੇ । —ਗ਼ਾਲਿਬ

ਸਮਝ ਲੇਹੁ ਸਾਧੂ ਸਭ ਮਨਮ।
ਧਰਮ ਚਲਾਵਨ ਸੰਤ ਉਬਾਰਨ ।
ਦੁਸ਼ਟ ਸਭਨ ਕੇ ਮੂਲ ਉਪਾਰਨ ।''

ਇਸ ਮਿਥਿਹਾਸਕ ਜਾਂ ਰਹੱਸਵਾਦੀ ਪਿਛੋਕੜ ਤੋਂ ਅੱਗੇ ਗੁਰੂ ਸਾਹਿਬ ਦਾ ਇਤਿਹਾਸਕ ਜੀਵਨ ਆਰੰਭ ਹੁੰਦਾ ਹੈ ।

ਸਿਵਾਏ ਨਾਂਦੇੜ (ਦੱਖਣ) ਵਿਚ ਜੋਤੀ ਜੋਤ ਸਮਾਣ ਦੇ ਪਰਸੰਗ ਦੇ, ਗੁਰੂ ਸਾਹਿਬ ਦੇ ਘਟਨਾਵੀ ਜੀਵਨ ਦੀ ਸਚਾਈ ਪ੍ਰਮਾਣਿਕ ਅਤੇ ਚਰਚਾ ਰਹਿਤ ਹੈ। ਦੇਵੀ ਪੂਜਾ ਵਾਲੀ ਵਾਧੂ ਤੇ ਮਨਘੜਤ ਕਹਾਣੀ ਅੰਗਰੇਜ਼ੀ ਰਾਜ ਵੇਲੇ ਪਰਚਲਤ ਹੋਈ ਸੀ,ਪਰ ਹੁਣ ਦੀ ਇਤਿਹਾਸਕ ਖੋਜ ਦੇ ਸਾਹਮਣੇ ਇਹ ਝੂਠੀ ਕਾਢ ਇਕ ਪਲ ਵੀ ਖਲੋ ਨਹੀਂ ਸਕਦੀ[8]।

ਦਸ਼ਮੇਸ਼ ਗੁਰੂ ਜੀ ਦੇ ਜੀਵਨ ਨੂੰ ਹੇਠ ਲਿਖੇ ਭਾਗਾ ਵਿਚ ਵੰਡਣਾ ਸਾਰਥਕ ਹੋਵੇਗਾ :

੧. ਬਚਪਨ (੧੬੬੬-੧੬੭੫ ਈ.)
੨. ਸੰਗਠਨ ਅਤੇ ਸੈਨਿਕ ਤਿਆਰੀ (੧੬੭੫-੧੬੮੮)
੩. ਮੁਢਲੇ ਯੁੱਧ ਅਤੇ ਖਾਲਸਾ-ਸਾਜਨਾ (੧੬੮੮-੧੬੯੯)
੪. ਅਨੰਦਪੁਰ ਦਾ ਘੇਰਾ ਅਤੇ ਵੱਡਾ ਦੁਖਾਂਤ (੧੬੯੯-੧੭੦੪)
੫. ਅੰਤਲੇ ਚਾਰ ਸਾਲ (੧੭੦੪-੧੭੦੮)

### ੧. ਬਚਪਨ

ਦਸਮ ਗੁਰੂ ਜੀ ਦਾ ਜਨਮ ਸੰਨ ੧੬੬੬ ਈ: ਵਿਚ (ਪੋਹ ਸੁਦੀ ਸਤਮੀ ਵਾਲੇ ਦਿਨ)[9] ਬਿਹਾਰ ਪ੍ਰਾਂਤ ਦੇ ਪ੍ਰਸਿੱਧ ਸ਼ਹਿਰ ਪਟਨਾ (ਪੁਰਾਤਨ

---

8. ਭਾ.ਵੀਰ ਸਿੰਘ ਜੀ ਦੀ ਖੋਜਪੂਰਤ, ਨਿਰਨਾਜਨਕ ਰਚਨਾ 'ਦੇਵੀ ਪੂਜਨ ਪੜਤਾਲ' ਇਸ ਵਿਸ਼ੇ ਦਾ ਸਭ ਤੋਂ ਸੁਯੋਗ ਅਧਿਅਨ ਪੇਸ਼ ਕਰਦੀ ਹੈ । ਬੈਨਰਜੀ ਅਤੇ ਪ੍ਰੋ: ਕਰਤਾਰ ਸਿੰਘ ਨੇ ਵੀ ਇਸ ਵਿਸ਼ੇ ਉਤੇ ਸਵਿਸਥਾਰ ਵਿਚਾਰ ਕੀਤੀ ਹੈ । ਹੋਰ ਦੇਖੋ ਡਾ: ਨਾਰੰਗ ਅਤੇ ਦੌਲਤ ਰਾਏ ਦੇ ਵਿਚਾਰ ।
9. ਤ੍ਰਿਲੋਚਨ ਸਿੰਘ *Guru Gobind Singh* p. 4 ਅਨੁਸਾਰ ੨੬ ਦਸੰਬਰ, ੧੬੬੬ ਈ. ਅਤੇ ਗਰੇਵਾਲ ਤੇ ਬੱਲ, *Guru Gobind Singh* p. 30 ਅਨੁਸਾਰ ੨੨ ਦਸੰਬਰ, ੧੬੬੬ ਈ.

ਨਾਮ ਪਾਟਲੀਪੁਤ੍ਰ) ਵਿਚ ਹੋਇਆ। ਇਨ੍ਹਾਂ ਦੇ ਪਿਤਾ ਨਾਵੇਂ ਗੁਰੂ ਸ੍ਰੀ ਤੇਗ਼ ਬਹਾਦਰ ਜੀ ਸਨ, ਅਤੇ ਦਾਦਾ ਛੇਵੇਂ ਗੁਰੂ ਸ੍ਰੀ ਹਰ ਗੋਬਿੰਦ ਜੀ ਸਨ ।

ਗੁਰੂ ਤੇਗ਼ ਬਹਾਦਰ ਜੀ ਤੋਂ ਪਹਿਲਾਂ ਉਨ੍ਹਾਂ ਦੇ ਭਤੀਜੇ, ਗੁਰੂ ਹਰ ਰਾਏ ਜੀ ਅਤੇ ਪੋਤੇ ਗੁਰੂ ਹਰ ਕ੍ਰਿਸ਼ਨ ਜੀ (ਗੁਰੂ ਹਰ ਰਾਇ ਸਾਹਿਬ ਦੇ ਸਾਹਿਬਜ਼ਾਦੇ) ਸਤਵੇਂ ਅਤੇ ਅਠਵੇਂ ਗੁਰੂ ਸਾਹਿਬਾਨ ਦੇ ਰੂਪ ਵਿਚ ਗੁਰ-ਗੱਦੀ ਤੇ ਬਿਰਾਜਮਾਨ ਹੋ ਚੁਕੇ ਸਨ, ਕਿਉਂਕਿ ਗੁਰੂ ਤੇਗ਼ ਬਹਾਦਰ ਜੀ ਬਚਪਨ ਤੋਂ ਹੀ ਬੜੇ ਉਪਰਾਮ-ਚਿੱਤ ਅਤੇ ਤਿਆਗੀ-ਵੈਰਾਗੀ ਸੁਭਾ ਦੇ ਸਨ ਅਤੇ ਗੁਰ-ਗੱਦੀ ਦੀ ਜ਼ਿਮੇਵਾਰੀ ਤੋਂ ਕਾਫ਼ੀ ਸਮਾਂ ਸੁਤੰਤਰ ਰਹੇ। ਇਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਨੂੰ ਗੁਰੂ ਹਰ ਗੋਬਿੰਦ ਜੀ ਦੇ ਨਿਕਟ-ਸੰਬੰਧੀ ਅਰਥਾਤ ਪੋਤੇ ਹੋਣ ਦਾ ਮਾਨ ਪ੍ਰਾਪਤ ਹੋਇਆ ।

ਗੁਰੂ ਤੇਗ਼ ਬਹਾਦਰ ਜੀ, ਧਰਮ ਪਰਚਾਰ ਦੇ ਆਸ਼ੇ ਤੋਂ ਉਸ ਵੇਲੇ ਪੂਰਬੀ ਭਾਰਤ ਦੇ ਬਿਹਾਰ, ਬੰਗਾਲ, ਆਸਾਮ ਆਦਿ ਦੇਸ਼ਾਂ ਦੀ ਅਤੇ ਪ੍ਰਸਿੱਧ ਤੀਰਥਾਂ ਦੀ ਯਾਤਰਾ ਕਰ ਰਹੇ ਸਨ । ਆਪਣੀ ਮਾਤਾ ਜੀ (ਮਾਤਾ ਨਾਨਕੀ ਜੀ) ਅਤੇ ਸੁਪਤਨੀ (ਮਾਤਾ ਗੁਜਰੀ ਜੀ) ਨੂੰ ਪਟਨੇ ਸ਼ਹਿਰ ਵਿਚ ਛਡ ਕੇ ਆਪ ਗੁਰੂ ਜੀ ਉਸ ਵੇਲੇ ਰਾਜਾ ਰਾਮ ਸਿੰਘ[10] ਦੀਆਂ ਫੌਜਾਂ ਦੇ ਨਾਲ ਨਾਲ ਆਸਾਮ ਵਲ ਗਏ ਹੋਏ ਸਨ । ਸਪੁਤਰ ਦੇ ਜਨਮ ਦੀ ਖਬਰ ਮਿਲਣ ਤੇ ਬਹੁਤ ਖੁਸ਼ੀ ਮਨਾਈ ਗਈ ।[11] ਗੁਰੂ ਜੀ ਨੇ ਪਟਨੇ ਪੁੱਜ ਕੇ ਬਾਲਕ ਦਾ ਨਾਂ ਗੋਬਿੰਦ ਰਾਏ[12] ਰਖਿਆ ਅਤੇ ਬਹੁਤ ਕੁਝ ਪੁੰਨ ਦਾਨ ਕੀਤਾ ।

---

10. ਕਈਆਂ ਲੇਖਕਾਂ ਨੇ ਮਿਰਜ਼ਾ ਜੈ ਸਿੰਘ ਲਿਖਿਆ ਹੈ, ਜੋ ਠੀਕ ਨਹੀਂ।
11. ਲਖਨੌਰ ਦੇ ਫ਼ਕੀਰ ਸਯਦ ਭੀਖਣ ਸ਼ਾਹ ਨੇ ਗੁਰੂ ਜੀ ਦੇ ਜਨਮ ਸਮੇਂ ਪੂਰਬ ਵਲ ਇਲਾਹੀ ਨੂਰ ਦੀ ਝਲਕ ਦੇਖੀ ਅਤੇ ਪਟਨੇ ਪੁੱਜ ਕੇ ਦਰਸ਼ਨ ਕੀਤੇ ।
12. ਬਹੁਤ ਸਾਰੇ ਇਤਿਹਾਸਕਾਰਾਂ ਨੇ ਗੋਬਿੰਦ ਰਾਏ ਲਿਖਿਆ ਹੈ, ਪਰੰਤੂ ਤ੍ਰਿਲੋਚਨ ਸਿੰਘ ਨੇ ਗੋਬਿੰਦ ਦਾਸ ਲਿਖਿਆ ਹੈ :*Guru Gobind Singh* p.8

ਏਥ ਗੁਰੂ ਸਾਹਿਬ ਪੰਜ ਛੇ ਸਾਲ ਰਹੇ । ਇਨ੍ਹਾਂ ਸਾਲਾਂ ਵਿਚ ਵਾਪਰੇ ਗੋਬਿੰਦ ਰਾਇ ਜੀ ਦੇ ਕਈ ਕੌਤਕ ਪ੍ਰਸਿਧ ਹਨ। ਇਨ੍ਹਾਂ ਨੂੰ ਲਾਡ ਨਾਲ ਬਾਲਾ ਪ੍ਰੀਤਮ ਕਿਹਾ ਜਾਂਦਾ ਸੀ । ਸ੍ਰੀ ਕ੍ਰਿਸ਼ਨ ਮਹਾਰਾਜ ਵਾਂਗ ਆਪ ਬੜੇ ਚੋਜੀ ਅਤੇ ਲੀਲਾਕਾਰ ਸਨ । ਬੱਚਿਆਂ ਦੀਆਂ ਟੋਲੀਆਂ ਬਣਾ ਕੇ ਕਈ ਲੜਾਈਆਂ ਤੇ ਖੇਡਾਂ ਦੇ ਕੌਤਕ ਕਰਦੇ । ਬੰਗਾਲੀ, ਹਿੰਦੀ, ਪੰਜਾਬੀ, ਬ੍ਰਜੀ ਆਦਿ ਬੋਲੀਆਂ ਬਹੁਤ ਛੇਤੀ ਸਿੱਖ ਗਏ । ਤੀਰ ਅੰਦਾਜ਼ੀ (ਧਨੁਸ਼ ਵਿਦਿਆ) ਦੇ ਏਨੇ ਮਾਹਿਰ ਹੋ ਗਏ ਕਿ ਪਾਣੀ ਭਰਨ ਵਾਲੀਆਂ ਇਸਤਰੀਆਂ ਦੇ ਘੜੇ ਅਤੇ ਗਾਗਰਾ ਦਾ ਨਿਸ਼ਾਨਾ ਬੰਨ੍ਹਦੇ ਅਤੇ ਕਦੀ ਨਿਸ਼ਾਨਾ ਨਾ ਖੁੰਝਦਾ । ਮਾਤਾ ਨਾਨਕੀ ਜੀ ਅਤੇ ਮਾਤਾ ਗੁਜਰੀ ਜੀ ਇਨ੍ਹਾਂ ਇਸਤਰੀਆਂ ਨੂੰ ਨਿਤ ਨਵੇਂ ਘੜੇ ਤੇ ਗਾਗਰਾਂ ਦੇਂਦੀਆਂ ਰਹਿੰਦੀਆਂ ।

ਏਥੇ ਹੀ ਰਾਜਾ ਫ਼ਤਹ ਚੰਦ ਮੈਨੀ ਦੀ ਨਿਰਸੰਤਾਨ ਰਾਣੀ ਦੀ ਗੋਦ ਵਿਚ ਬੈਠ ਕੇ ਇਸ ਮਹਾਨ ਚੋਜੀ ਬਾਲਕ ਨੇ ਉਸ ਨੂੰ ਮਾਨਸਿਕ ਤੇ ਆਤਮਿਕ ਸ਼ਾਂਤੀ ਪ੍ਰਦਾਨ ਕੀਤੀ ।

ਗੁਰੂ ਤੇਗ਼ ਬਹਾਦਰ ਜੀ ਸਨ ੧੬੭੧ ਦੇ ਆਰੰਭ ਵਿਚ ਪਰਵਾਰ ਨੂੰ ਪਟਨੇ ਛਡ ਕੇ ਆਪ ਪੰਜਾਬ ਵਲ ਪਰਤ ਆਏ ਅਤੇ ਵੈਸਾਖੀ ਦੇ ਕਰੀਬ ਅਨੰਦਪੁਰ ਸਾਹਿਬ (ਮਾਖੋਵਾਲ) ਪੁੱਜ ਗਏ। ਛੇਤੀ ਹੀ ਪਿਛੋਂ ਪਰਵਾਰ ਨੂੰ ਵੀ ਵਾਪਸ ਮੰਗਵਾ ਲਿਆ।

ਗੁਰੂ ਤੇਗ਼ ਬਹਾਦਰ ਜੀ ਦਾ ਪੂਰਬੀ ਦੇਸਾਂ ਵਲ ਜਾਣ ਦਾ ਆਸ਼ਾ ਭਾਵੇਂ ਧਰਮ ਪਰਚਾਰ ਵੀ ਸੀ ਪਰ ਵੱਡਾ ਕਾਰਨ ਔਰੰਗਜ਼ੇਬ ਦੀ ਧਾਰਮਕ ਤੰਗ ਦਿਲੀ, ਕਟੜਪਨ ਅਤੇ ਅਤਿਆਚਾਰ ਤੋਂ ਕੁਝ ਸਮਾਂ ਸੁਰਖਿਅਤ ਹੋਣਾ ਸੀ । ਹਕੂਮਤ ਸੰਭਾਲਦੇ ਹੀ ਔਰੰਗਜ਼ੇਬ ਨੇ ਹਿੰਦੂ ਧਰਮ ਦੇ ਖਾਤਮੇ ਦਾ ਹਰ ਸੰਭਵ ਉਪਰਾਲਾ ਆਰੰਭ ਦਿਤਾ ਸੀ । ਹਿੰਦੂ ਧਰਮ ਨਾਲ ਹਮਦਰਦੀ ਰਖਣ ਵਾਲੇ ਜਾ 'ਸ਼ੀਆ' ਫਿਰਕੇ ਦੇ ਮੁਸਲਮਾਨਾਂ (ਜਿਵੇਂ ਸ਼ਹਿਜ਼ਾਦਾ ਦਾਰਾ ਸ਼ਿਕੋਹ ਅਤੇ ਪ੍ਰਸਿੱਧ ਸੂਫ਼ੀ ਫ਼ਕੀਰ ਸਰਮਦ) ਨੂੰ ਵੀ ਮੌਤ ਦੀ ਸਜ਼ਾ ਦਿਤੀ ਗਈ । ਮੰਦਰ ਢਾਹ ਕੇ ਮਸੀਤਾਂ ਉਸਾਰੀਆ

ਗਈਆਂ । ਹਿੰਦੂਆ ਦੇ ਤੀਰਥਾਂ ਤੇ 'ਜਜ਼ੀਆ' (ਕਰ) ਲਗਾ ਦਿਤਾ ਗਿਆ[13] । ਹਿੰਦੂਆਂ ਨੂੰ ਕਈ ਪਰਕਾਰ ਦੀਆਂ ਧਾਰਮਕ ਪਾਬੰਦੀਆਂ ਵਿਚ ਜਕੜ ਦਿਤਾ ਗਿਆ । ਖ਼ਾਸ ਕਰਕੇ ਕਸ਼ਮੀਰ ਦੇ ਪੰਡਤਾਂ ਉਤੇ ਬਹੁਤ ਸਖਤੀ ਇਸ ਸਮੇਂ ਕੀਤੀ ਗਈ ਤਾਂ ਜੋ ਤੰਗ ਆ ਕੇ ਇਸਲਾਮ ਕਬੂਲ ਕਰ ਲੈਣ । ਹਿੰਦੂਆਂ ਨੂੰ ਜ਼ਬਰਦਸਤੀ ਕਲਮਾਂ ਪੜ੍ਹਾ ਕੇ ਮੁਸਲਮਾਨ ਬਨਾਉਣਾ ਇਕ ਨਵਾਂ ਰਾਜਸੀ ਕਰਤਵ ਬਣ ਗਿਆ ਸੀ । ਔਰੰਗਜ਼ੇਬ ਨੇ ਸਾਰੇ ਭਾਰਤ ਨੂੰ ਮੁਸਲਮਾਨ ਬਣਾਉਣ ਦਾ ਧਾਰਮਕ ਪ੍ਰਣ ਕਰ ਲਿਆ ਜਾਪਦਾ ਸੀ।

ਗੁਰੂ ਘਰ ਦੇ ਵਿਰੋਧੀ, ਰਾਮਰਾਏ ਅਤੇ ਧੀਰਮਲ ਧੜਾ, ਗੁਰੂ ਜੀ ਦੇ ਖ਼ਿਲਾਫ਼ ਔਰੰਗਜ਼ੇਬ ਦੇ ਕੰਨ ਭਰ ਰਹੇ ਸਨ ਅਤੇ ਮਾਖੋਵਾਲ (ਅਨੰਦਪੁਰ ਸਾਹਿਬ) ਦੀ ਵਧ ਰਹੀ ਵਸੋਂ ਅਤੇ ਸੈਨਿਕ ਸ਼ਕਤੀ ਦੇ ਵਿਰੁਧ ਬਾਦਸ਼ਾਹ ਨੂੰ ਉਤੇਜਤ ਕਰ ਰਹੇ ਸਨ[14] । ਗੁਰੂ ਸਾਹਿਬ ਨੂੰ ਆਪਣੀ ਸ਼ਹੀਦੀ ਦਾ ਸਮਾਂ ਨੇੜੇ ਆਉਂਦਾ ਪ੍ਰਤੀਤ ਹੋਣ ਲਗਾ ।

ਇਨ੍ਹਾਂ ਦਿਨਾਂ ਵਿਚ ਹੀ ਕਸ਼ਮੀਰ ਦੇ ਪੰਡਤਾਂ ਦੀ ਇਕ ਟੋਲੀ ਗੁਰੂ ਸਾਹਿਬ ਪਾਸ ਆਈ ਅਤੇ ਆਪਣੇ ਘੋਰ ਦੁੱਖਾਂ ਦਾ ਹਾਲ ਦੱਸਿਆ । ਗੁਰੂ ਸਾਹਿਬ ਉਨ੍ਹਾਂ ਦੀ ਵਿਥਿਆ ਸੁਣ ਕੇ ਬਹੁਤ ਉਦਾਸ ਅਤੇ ਸ਼ੋਕਾਤੁਰ ਹੋਏ । ਗੁਰੂ ਜੀ ਨੇ ਪੰਡਤਾਂ ਨੂੰ ਕਿਹਾ ਕਿ ਔਰੰਗਜ਼ੇਬ ਨੂੰ ਕਹਿ ਦਿਉ ਕਿ ਜੇ ਸਾਡਾ ਗੁਰੂ (ਗੁਰੂ ਤੇਗ਼ ਬਹਾਦਰ) ਇਸਲਾਮ ਕਬੂਲ ਕਰ ਲਏਗਾ

---

13. Mohd. Latif, *History of the Punjab*.
14. ਸਯਦ ਮੁਹੰਮਦ ਲਤੀਫ ਨੇ *History of the Punjab* ਵਿਚ ਸ਼ਹੀਦੀ ਦਾ ਕਾਰਨ ਏਹੋ ਸਿੱਖਾਂ ਦੀ ਵਧਦੀ ਤਾਕਤ ਅਤੇ ਬਗ਼ਾਵਤ ਦਾ ਦੋਸ਼ ਦੱਸਿਆ ਹੈ ਕਿ ਜਿਸ ਨੂੰ ਔਰੰਗਜ਼ੇਬ ਦੇ ਕਰਮਚਾਰੀਆਂ ਨੇ ਰਾਜਸੀ ਧੁਰੇ ਤੋਂ ਮੁਗ਼ਲ ਹਕੂਮਤ ਲਈ ਹਾਨੀਕਾਰਕ ਸਮਝ ਕੇ ਵਧਾ ਚੜ੍ਹਾ ਕੇ ਪੇਸ਼ ਕੀਤਾ ਸੀ । ਇਸ ਵਿਚ ਲੁਟੇਰੇਪਨ ਨੂੰ ਵੀ ਸ਼ਾਮਿਲ ਕੀਤਾ ਗਿਆ ਹੈ। ਇਹ ਦ੍ਰਿਸ਼ਟੀਕੋਣ ਮੁਸਲਮਾਨ ਇਤਿਹਾਸਕਾਰਾਂ ਅਤੇ ਅੰਗਰੇਜ਼ ਲੇਖਕਾਂ ਨੇ ਵਿਸ਼ੇਸ਼ ਤੌਰ ਤੇ ਅਪਣਾਇਆ ਅਤੇ ਪਰਗਟ ਕੀਤਾ ਹੈ । ਪਰ ਸ਼ਹੀਦੀ ਦਾ ਅਸਲ ਕਾਰਨ ਮੁਗ਼ਲ ਅਤਿਆਚਾਰ ਦੇ ਸਾਹਮਣੇ ਆਤਮਕ ਬਲੀਦਾਨ ਦੇਣ ਦੀ ਲੋੜ ਹੀ ਸਿੱਧ ਹੁੰਦਾ ਹੈ ।

ਤਾਂ ਅਸੀਂ ਵੀ ਮੁਸਲਮਾਨ ਬਣ ਜਾਵਾਂਗੇ । ਗੁਰੂ ਜੀ ਏਸੇ ਉਦਾਸੀ ਅਤੇ ਚਿੰਤਾ ਵਿਚ ਬੈਠੇ ਸਨ ਕਿ ਬਾਹਰੋਂ ਬਾਲਕ ਗੋਬਿੰਦ ਰਾਏ ਜੀ ਖੇਡਦੇ ਹੋਏ ਆਏ ਅਤੇ ਗੁਰੂ ਜੀ ਦੀ ਉਦਾਸੀ ਦਾ ਕਾਰਨ ਪੁੱਛਿਆ । ਗੁਰੂ ਜੀ ਨੇ ਸਾਰੀ ਗੱਲ ਦੱਸੀ ਅਤੇ ਕਿਹਾ ਕਿ ਕਿਸੇ ਮਹਾਂ ਪੁਰਖ ਦੇ ਸੀਸ ਦੇ ਬਲੀਦਾਨ ਦੇਣ ਦੀ ਲੋੜ ਹੈ ਤਾਂ ਜੋ ਇਹ ਮੁਗ਼ਲ ਅਤਿਆਚਾਰ ਦੂਰ ਹੋਵੇ । ਸਹਿਜ ਸੁਭਾ ਬਾਲਕ ਗੋਬਿੰਦ ਰਾਏ ਜੀ ਨੇ ਬਚਨ ਕੀਤਾ, ''ਪਿਤਾ ਜੀ, ਤੁਹਾਡੇ ਤੋਂ ਵੱਡਾ ਮਹਾਂ ਪੁਰਖ ਭਾਰਤ ਵਿਚ ਹੋਰ ਕਿਹੜਾ ਹੈ? ਤੁਸੀਂ ਇਹ ਬਲੀਦਾਨ ਦਿਓ ।'' ਹੋਣਹਾਰ ਬਾਲਕ ਦਾ ਇਹ ਦਲੇਰੀ-ਭਰਿਆ ਬਚਨ ਸੁਣ ਕੇ ਗੁਰੂ ਜੀ ਬਹੁਤ ਪ੍ਰਸੰਨ ਹੋਏ ਅਤੇ ਉਸਨੂੰ ਗਲੇ ਲਗਾ ਲਿਆ।

ਔਰੰਗਜ਼ੇਬ ਵਲੋਂ ਗੁਰੂ ਜੀ ਨੂੰ ਦਰਬਾਰਿ ਸ਼ਾਹੀ ਵਿਚ ਹਾਜ਼ਰ ਹੋਣ ਦਾ ਹੁਕਮ ਪੁੱਜਣ ਤੇ ਗੁਰੂ ਜੀ ਨੇ ਅਨੰਦਪੁਰ ਛੱਡਣ ਦੀ ਤਿਆਰੀ ਕਰ ਲਈ। ਗੁਰੂ ਤੇਗ਼ ਬਹਾਦਰ ਜੀ ਤੋਂ ਪਹਿਲਾ ਔਰੰਗਜੇਬ ਗੁਰੂ ਹਰ ਰਾਏ ਜੀ ਅਤੇ ਗੁਰੂ ਹਰਕ੍ਰਿਸ਼ਨ ਜੀ ਨੂੰ ਵੀ ਅਜਿਹੇ ਹੁਕਮ ਭੇਜ ਚੁਕਾ ਸੀ ਅਤੇ ਭਾਵੇਂ ਗੁਰੂ ਹਰਰਾਏ ਸਾਹਿਬ ਆਪ ਨਹੀਂ ਗਏ ਸਨ ਅਤੇ ਆਪਣੇ ਲੜਕੇ ਰਾਮਰਾਏ ਨੂੰ ਭੇਜਿਆ ਸੀ,ਪਰੰਤੂ ਗੁਰੂ ਹਰਕ੍ਰਿਸ਼ਨ ਜੀ ਏਸੇ ਆਸ਼ੇ ਦੀ ਪੂਰਤੀ ਲਈ ਦਿੱਲੀ ਪੁੱਜੇ ਸਨ। ਔਰੰਗਜ਼ੇਬ ਦੇ ਦਰਬਾਰ ਵਿਚ ਗੁਰੂ ਵਿਰੋਧੀ ਧੜਾ ਬਾਰ ਬਾਰ ਗੁਰੂ ਵਿਅਕਤੀਆਂ ਦੇ ਵਿਰੁਧ ਖ਼ਤਰਨਾਕ ਸਾਜ਼ਸ਼ਾਂ ਕਰੀ ਜਾ ਰਿਹਾ ਸੀ।

ਗੁਰੂ ਜੀ ਨੇ ਮੁਗ਼ਲਾਂ ਹਥੋਂ ਆਪਣਾ ਸਰੀਰਕ ਅੰਤ ਆਵੱਸ਼ਕ ਜਾਣ ਕੇ ੭ ਸਾਲ ਦੇ ਬਾਲਕ ਗੁਰੂ ਗੋਬਿੰਦ ਰਾਏ ਜੀ ਨੂੰ ਗੁਰ-ਗੱਦੀ ਸੌਂਪ ਕੇ, ਕੁਝ ਮੁੱਖੀ ਸਿੱਖਾਂ ਸਮੇਤ ਮਾਲਵਾ ਦੇਸ ਅਤੇ ਦਿੱਲੀ ਦੇ ਨੇੜੇ ਦੇ ਇਲਾਕੇ ਦੀ ਯਾਤਰਾ ਧਰਮ ਪਰਚਾਰ ਦੇ ਆਸ਼ੇ ਤੋਂ ਆਰੰਭ ਦਿਤੀ । ਇਹ ਗੱਲ ਲਗਭਗ ੧੬੭੩ ਦੀ ਹੈ । ਦੋ ਕੁ ਸਾਲ ਗੁਰੂ ਜੀ ਨੇ ਦੇਸ਼ਾਟਨ ਵਿਚ ਬਿਤਾਏ[15] । ਜਦ ਗੁਰੂ ਜੀ ਆਗਰੇ ਵਿਚ ਠਹਿਰੇ ਹੋਏ ਸਨ ਤਾਂ

15. 'ਸਾਖੀ ਪੋਥੀ' ਪ੍ਰਕਾਸ਼ਿਤ ਖਾਲਸਾ ਸਮਾਚਾਰ. ਸ੍ਰੀ ਅੰਮ੍ਰਿਤਸਰ, ਵਿਚ ਇਸ ਦੇਸ਼ਾਟਨ ਦਾ ਬੜਾ ਮੌਲਿਕ ਤੇ ਰੋਚਕ ਵਰਨਣ ਮਿਲਦਾ ਹੈ ।

ਉਨ੍ਹਾਂ ਨੂੰ ਗ੍ਰਿਫ਼ਤਾਰ ਕਰਕੇ ਦਿੱਲੀ ਲਿਆਂਦਾ ਗਿਆ । ਔਰੰਗਜ਼ੇਬ ਦੇ ਦਰਬਾਰ ਵਿਚ ਗੁਰੂ ਜੀ ਨੂੰ ਹਾਜ਼ਰ ਕੀਤਾ ਗਿਆ ਅਤੇ ਕਰਾਮਾਤ ਦਿਖਾਣ ਲਈ ਕਿਹਾ ਗਿਆ, ਜਾਂ ਇਸਲਾਮ ਕਬੂਲ ਕਰਨ ਲਈ । ਗੁਰੂ ਜੀ ਨੇ ਇਨ੍ਹਾਂ ਦੋਹਾਂ ਗੱਲਾਂ ਤੋਂ ਇਨਕਾਰ ਕੀਤਾ ਅਤੇ ਕੇਵਲ ਕਿਰਪਾਨ ਨੂੰ ਹੀ ਆਪਣੀ ਕਰਾਮਾਤ ਦੱਸਿਆ । ਅਖੀਰ ਤੇ ਔਰੰਗਜ਼ੇਬ ਦੇ ਹੁਕਮ ਨਾਲ ਉਨ੍ਹਾਂ ਨੂੰ ਅਤੇ ਭਾ: ਮੱਤੀ ਦਾਸ, ਭਾ: ਦਿਆਲ ਦਾਸ, ਭਾ: ਸਤੀ ਦਾਸ[16] ਆਦਿ ਸਿੱਖਾਂ ਨੂੰ ਸ਼ਹੀਦ ਕਰ ਦਿਤਾ ਗਿਆ[17] । ਇਹ ਭਿਆਨਕ ਸਾਕਾ ੧੬੭੫ ਈ. ਵਿਚ ਵਾਪਰਿਆ, ਜਦ (ਗੁਰੂ) ਗੋਬਿੰਦ ਰਾਏ ਜੀ ੯ ਸਾਲ ਦੇ ਸਨ। ਸਿੱਖ ਕੌਮ ਦੀ ਇਹ ਦੂਜੀ ਮਹਾਨ ਸ਼ਹੀਦੀ ਸੀ ਜੋ ਗੁਰੂ ਅਰਜਣ ਸਾਹਿਬ ਜੀ ਦੀ ਸ਼ਹੀਦੀ (ਸੰਨ ੧੬੦੬) ਤੋਂ ੬੯ ਸਾਲ ਪਿਛੋਂ ਵਾਪਰੀ ।

'ਬਚਿਤ੍ਰ ਨਾਟਕ' ਵਿਚ ਦਸ਼ਮੇਸ਼ ਗੁਰੂ ਜੀ ਨੇ ਇਸ ਸਾਕੇ ਦਾ ਉਲੇਖ ਇਨ੍ਹਾਂ ਤੁੱਕਾਂ ਵਿਚ ਕੀਤਾ ਹੈ :

ਤਿਲਕ ਜੰਞੂ ਰਾਖਾ ਪ੍ਰਭ ਤਾਕਾ ।
ਕੀਨੋ ਬਡੋ ਕਲੂ ਮਹਿ ਸਾਕਾ ।

... ... ...

---

16. ਡਾ: ਗਰੇਵਾਲ ਤੇ ਡਾ. ਬੱਲ *Guru Gobind Singh* p.46 ਅਨੁਸਾਰ ਗੁਰੂ ਸਾਹਿਬ ਦੇ ਨਾਲ ਸ਼ਹੀਦ ਹੋਏ ਸਿੱਖ ਇਹ ਸਨ: ਸਤੀਦਾਸ, ਗੁਰਦਿੱਤਾ, ਊਧਾ, ਚੀਮਾ ਅਤੇ ਦਿਆਲਾ ।

17. ਕੁਝ ਇਤਿਹਾਸ਼ਕਾਰਾਂ ਨੇ ਸ਼ਹੀਦੀ ਦਾ ਇਕ ਲੁਕਵਾਂ ਢੰਗ ਬਿਆਨ ਕੀਤਾ ਹੈ ਅਰਥਾਤ ਗੁਰੂ ਸਾਹਿਬ ਦਾ ਇਕ ਮੰਤਰ-ਰੂਪ ਕਾਗਜ਼ ਗਲੇ ਨਾਲ ਬਨ੍ਹ ਲੈਣਾ ਅਤੇ ਕਹਿਣਾ ਕਿ ਤਲਵਾਰ ਇਸ ਨੂੰ ਕੱਟ ਨਹੀਂ ਸਕਦੀ । ਤਲਵਾਰ ਦਾ ਵਾਰ ਕੀਤਾ ਗਿਆ ਤਾਂ ਸੀਸ ਕੱਟ ਕੇ ਡਿਗ ਪਿਆ ਅਤੇ ਕਾਗਜ਼ ਤੇ ਲਿਖਿਆ ਮਿਲਿਆ ਕਿ 'ਸੀਸ ਦੇ ਦਿਤਾ ਪਰ ਸਿਰੜ ਨਾ ਦਿਤਾ ।'' ਇਹ ਵਾਰਤਾ ਸ਼ਹੀਦੀ ਨੂੰ ਆਤਮਘਾਤ ਸਿੱਧ ਕਰਨ ਲਈ ਘੜੀ ਗਈ ਜਾਪਦੀ ਹੈ । ਗੁਰੂ ਸਾਹਿਬ ਸ਼ਹੀਦੀ ਤੋਂ ਡਰਨ ਵਾਲੇ ਨਹੀਂ ਸਨ ਅਤੇ ਦਲੇਰੀ ਨਾਲ ਸ਼ਹੀਦ ਹੋਏ ।

ਧਰਮ ਹੇਤ ਸਾਕਾ ਜਿਨ ਕੀਆ।
ਸੀਸ ਦੀਆ ਪਰ
ਸਿਰਰੁ ਨਾ ਦੀਆ ।

... ... ...

ਠੀਕਰ ਫੋਰ ਦਿਲੀਸ ਸਿਰ,
ਪ੍ਰਭ ਪਰ ਕੀਆ ਪਯਾਨ
ਤੇਗ ਬਹਾਦਰ ਸੀ ਕ੍ਰਿਆ,
ਕਰੀ ਨ ਕਿਨਹੂੰ ਆਨ

ਦਿੱਲੀ ਦੇ ਸਿੱਖਾਂ ਉਤੇ ਇਸ ਸਾਕੇ ਨਾਲ ਭਾਰੀ ਸਹਿਮ ਛਾ ਗਿਆ। ਕਿਸੇ ਦਾ ਹੀਆ ਨਾ ਪਿਆ ਕਿ ਦਲੇਰੀ ਨਾਲ ਗੁਰੂ ਜੀ ਦੇ ਸੀਸ ਅਤੇ ਮ੍ਰਿਤਕ ਸਰੀਰ ਨੂੰ ਸੰਭਾਲੇ । ਬਹੁਤ ਸਾਰਿਆਂ ਆਪਣੀ ਆਪ ਨੂੰ ਹਿੰਦੂ ਪਰਗਟ ਕੀਤਾ ਅਤੇ ਸਿੱਖੀ ਤੋਂ ਨਾਬਰ ਹੋਏ । ਇਹ ਗੱਲ ਜਦ ਭਾ: ਜੈਤਾ ਜੀ ਨੇ ਗੁਰੂ ਜੀ ਦਾ ਸੀਸ ਲੈ ਕੇ ਅਨੰਦਪੁਰ ਪੁੱਜੇ, ਦਸਮ ਗੁਰੂ ਜੀ ਨੂੰ ਦੱਸੀ ਤਾਂ ਉਹ ਬਹੁਤ ਉਦਾਸ ਹੋਏ ਅਤੇ ਡੂੰਘੀ ਸੋਚ ਵਿਚ ਡੁੱਬ ਗਏ । ਭਾ: ਜੈਤਾ ਇਕ ਰੰਗਰੇਟਾ (ਮਜ਼੍ਹਬੀ) ਸਿਖ ਸੀ । ਗੁਰੂ ਜੀ ਨੇ ਉਸ ਦੀ ਬਹਾਦਰੀ ਨੂੰ ਸਲਾਹਿਆ ਅਤੇ ਉਸ ਨੂੰ 'ਰੰਗਰੇਟਾ ਗੁਰ ਕਾ ਬੇਟਾ' ਆਖ ਕੇ ਨਿਵਾਜਿਆ । ਕੁਝ ਲੁਬਾਣੇ ਸਿੱਖਾਂ ਨੇ ਗੁਰੂ ਜੀ ਦਾ ਸਰੀਰ ਚੁੱਕ ਲਿਆਂਦਾ ਅਤੇ ਆਪਣੀਆਂ ਝੁੱਗੀਆਂ ਵਿਚ ਰਖ ਕੇ ਅਤੇ ਉਨ੍ਹਾਂ ਨੂੰ ਅੱਗ ਲਾ ਕੇ ਦਾਹ ਸੰਸਕਾਰ ਕਰ ਦਿਤਾ । ਇਥੇ ਅੱਜਕਲ ਗੁਰਦੁਆਰਾ ਰਕਾਬ ਗਜ (ਦਿੱਲੀ) ਸਥਾਪਤ ਹੈ । ਜਿਥੇ ਗੁਰੂ ਸਾਹਿਬ ਨੂੰ ਸ਼ਹੀਦ ਕੀਤਾ ਗਿਆ ਉਥੇ ਪ੍ਰਸਿੱਧ ਗੁਰਦੁਆਰਾ ਸੀਸ ਗੰਜ (ਚਾਂਦਨੀ ਚੌਕ, ਦਿੱਲੀ) ਵਿਦਮਾਨ ਹੈ ।

ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਦੇ ਸਮੇਂ, ਭਾਵੇਂ (ਗੁਰੂ) ਗੋਬਿੰਦ ਰਾਏ ਜੀ ਦੀ ਆਯੂ ਕੇਵਲ ਨੌਂ ਸਾਲ ਦੀ ਸੀ, ਪਰੰਤੂ ਉਹ ਆਪਣੇ ਪਿਤਾ ਜੀ ਪਾਸੋਂ ਪੂਰਨ ਗੁਰੂ-ਮਰਯਾਦਾ ਅਤੇ ਆਤਮਕ-ਸਿਖਿਆ ਗ੍ਰਹਿਣ ਕਰ ਚੁਕੇ ਸਨ। ਅਗੇ ਲਿਖੀਆਂ ਤੁੱਕਾਂ ਇਸ ਦੀਆਂ ਸੂਚਕ ਹਨ:

ਜਬ ਹਮ ਧਰਮ ਕਰਮ ਮੋ ਆਏ ।
ਦੇਵ ਲੋਕ ਤਬ ਪਿਤਾ ਸਿਧਾਯੇ ।

... ... ...

ਸੁਧ ਜਬਤੇ ਹਮ ਧਰੀ ਬਚਨ ਗੁਰ ਦਯ ਹਮਾਰ ॥
ਪੂਤ ਇਹੈ ਪ੍ਰਨਿ ਤੋਹਿ, ਪ੍ਰਾਣ ਜਬ ਲਗ ਘਟ ਥਾਰੇ॥
ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ ਬਢੇਯਹੁ ॥
ਪਰ ਨਾਰੀ ਕੀ ਸੇਜ ਭੂਲ ਸੁਪਨੇ ਹੂ ਨ ਜੈਯਹੁ॥

ਡਾ: ਨਾਰੰਗ ਲਿਖਦਾ ਹੈ : "ਆਪਣੇ ਸਮੇਂ ਦੀ ਸਭ ਤੋਂ ਚੰਗੀ ਵਿਦਿਆ ਉਸ (ਗੋਬਿੰਦ ਰਾਏ) ਨੇ ਪ੍ਰਾਪਤ ਕੀਤੀ ਅਤੇ ਫਾਰਸੀ,ਸੰਸਕ੍ਰਿਤ, ਮਹਾਂਕਾਵਿ, ਮਿਥਿਹਾਸ ਤੇ ਇਤਿਹਾਸ ਦੀ ਪੂਰਨ ਜਾਣਕਾਰੀ[18]।"

ਗੁਰਮੁਖੀ ਵਿਦਿਆ ਲਈ ਇਕ ਵਿਦਵਾਨ ਸਾਹਿਬ ਚੰਦ ਅਤੇ ਫ਼ਾਰਸੀ ਲਈ ਕਾਜ਼ੀ ਪੀਰ ਮੁਹੰਮਦ ਦੀਨ[19] ਨਿਯਤ ਸਨ । ਸ਼ਸਤਰ ਵਿਦਿਆ ਲਈ ਇਕ ਰਾਜਪੂਤ ਉਸਤਾਦ ਦੀ ਸੇਵਾ ਪ੍ਰਾਪਤ ਕੀਤੀ ਗਈ। ਇਹ ਉਚੇਚੇ ਪ੍ਰਬੰਧ ਗੁਰੂ ਤੇਗ਼ ਬਹਾਦਰ ਜੀ ਵਲੋਂ ਕੀਤੇ ਗਏ ਸਨ । ਗੁਰੂ ਗ੍ਰੰਥ ਸਾਹਿਬ ਦਾ ਅਧਿਅਨ ਇਸ ਸਿਖਿਆ ਦਾ ਇਕ ਜ਼ਰੂਰੀ ਭਾਗ ਸੀ । ਇਸ ਤਰ੍ਹਾਂ ਦਸ਼ਮੇਸ਼ ਗੁਰੂ ਜੀ ਛੋਟੀ ਆਯੂ ਵਿਚ ਹੀ ਹਰ ਪਰਕਾਰ ਦੀ ਵਿਦਿਆ ਵਿਚ ਪ੍ਰਬੀਨ ਹੋ ਗਏ ਸਨ ।

ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਤੋਂ ਬਾਅਦ ਬਾਬਾ ਬੁੱਢਾ ਜੀ ਦੇ ਵੰਸ਼ਜ ਭਾ: ਕੁੰਵਰ ਜੀ ਦੇ ਹਥੋਂ ਗੁਰ-ਗੱਦੀ ਦੀ ਰਸਮ ਅਦਾ ਕੀਤੀ ਗਈ ।

## ੨. ਸੰਗਠਨ ਅਤੇ ਸੈਨਿਕ ਤਿਆਰੀ :

ਸੰਨ ੧੬੭੫ ਤੋਂ ੧੬੮੮ ਦਾ ਸਮਾਂ ਸਿੱਖ ਸ਼ਕਤੀ ਦੇ ਸੰਗਠਨ ਤੇ ਤਿਆਰੀ ਦਾ ਸਮਾਂ ਸੀ । ਇਸ ਸਮੇਂ ਵਿਚ ਗੁਰੂ ਜੀ ਨਾ ਕੇਵਲ

---

18. Transformation of Sikhism .
19. ਪ੍ਰੋ. ਨਰਾਇਨ ਸਿੰਘ *Guru Gobind Singh* p.107

ਆਪ ਇਕ ਭਰਵੇਂ, ਗਠੀਲੇ ਤੇ ਸੈਨਿਕ ਨਿਪੁੰਨਤਾ ਰਖਣ ਵਾਲੇ ਜਵਾਨ ਬਣ ਗਏ ਸਗੋਂ ਉਨ੍ਹਾਂ ਦੀ ਅਗਵਾਈ ਵਿਚ ਸਿਖਕ ਕੌਮ ਕਾਫੀ ਸੰਗਠਤ ਅਤੇ ਬਲਵਾਨ ਹੋ ਗਈ । ਅਨੰਦਪੁਰ ਇਕ ਮਹਾਨ ਯਾਤਰਾ ਅਸਥਾਨ ਅਤੇ ਸਿੱਖ ਕੇਂਦਰ ਬਣ ਗਿਆ । ਹਜ਼ਾਰਾਂ ਸਿੱਖ ਹਰ ਰੋਜ਼ ਉਥੇ ਆਉਂਦੇ ਅਤੇ ਗੁਰੂ ਸਾਹਿਬ ਦੀ ਸਮਾਜਿਕ ਸ਼ਕਤੀ ਵਿਚ ਵਾਧਾ ਕਰਦੇ । ਹਰ ਪਾਸਿਉਂ ਸ਼ਸਤਰ ਅਤੇ ਹੋਰ ਜੰਗੀ-ਸਮਾਨ ਇਕੱਠਾ ਹੋਣ ਲਗ ਪਿਆ। ਗੁਰੂ ਸਾਹਿਬ ਦੀ ਸੈਨਾ ਵਿਚ ਬੀਰ ਯੋਧੇ ਬੜੇ ਉਤਸ਼ਾਹ ਨਾਲ ਭਰਤੀ ਹੋਣ ਲਗ ਪਏ । ਸਰੀਰਕ ਕਸਰਤ, ਸੈਨਿਕ ਅਭਿਆਸ, ਸ਼ਿਕਾਰ ਤੇ ਘੋੜ ਸਵਾਰੀ, ਨੇਜਾ ਬਾਜ਼ੀ, ਤਲਵਾਰ ਚਲਾਉਣ ਦਾ ਹੁਨਰ (ਭੜੱਥਾ), ਧਨੁਖ ਵਿਦਿਆ ਆਦਿ ਵਿਚ ਗੁਰੂ ਸਾਹਿਬ ਉਚੇਚੀ ਦਿਲਚਸਪੀ ਲੈਂਦੇ ਸਨ । ਧਾਰਮਕ ਦੀਵਾਨ ਵੀ ਨਿੱਤ ਸਵੇਰੇ ਸ਼ਾਮ ਲਗਦੇ ਸਨ । ਏਨੀ ਭਰਪੂਰ ਤੇ ਬਹੁਪੱਖੀ ਕ੍ਰਿਆ-ਸ਼ੀਲਤਾ (activity) ਸ਼ਾਇਦ ਹੀ ਕਿਸੇ ਹੋਰ ਕੌਮ ਦੇ ਇਤਿਹਾਸ ਵਿਚ ਦੇਖਣ ਵਿਚ ਆਈ ਹੋਵੇ ਜੋ ਕਿ ਸਿੱਖ ਇਤਿਹਾਸ ਦੇ ਇਨ੍ਹਾਂ ੧੦-੧੫ ਸਾਲਾਂ ਵਿਚ ਹੋਂਦ ਵਿਚ ਆਈ ।

ਗੁਰੂ ਸਾਹਿਬ ਨੇ ਸੈਨਿਕ ਅਤੇ ਬੀਰ-ਰਸੀ ਜੋਸ਼ ਵਧਾਣ ਲਈ ਇਕ ਬਹੁਤ ਵੱਡਾ ਧੌਸਾ ਤਿਆਰ ਕਰਵਾਇਆ, ਜਿਸ ਦਾ ਨਾਮ 'ਰਣਜੀਤ ਨਗਾਰਾ' ਰਖਿਆ ਗਿਆ । ਇਸ ਦੀ ਆਵਾਜ਼ ਸਾਰੇ ਪਹਾੜੀ ਰਾਜਾਂ ਵਿਚ ਗੂੰਜ ਉਠੀ। ਇਕ ਸਿੱਖ ਦੁਨੀ ਚੰਦ[20] ਕਾਬਲ ਤੋਂ ਇਕ ਅਤੀ ਸੁੰਦਰ ਅਤੇ ਕੀਮਤੀ ਸ਼ਾਮਿਆਨਾ ਬਣਵਾ ਕੇ ਲਿਆਇਆ ਤੇ ਗੁਰੂ ਜੀ ਦੀ ਚਰਨ ਭੇਟ ਕੀਤਾ । ਇਸ ਦੀ ਕੀਮਤ ਢਾਈ ਲੱਖ ਰੁਪਇਆ ਸੀ। ਏਸੇ ਤਰ੍ਹਾਂ ਆਸਾਮ ਦਾ ਰਾਜਾ ਰਤਨ ਰਾਏ ਬਹੁਤ ਕੀਮਤੀ ਤੇ ਸ਼ਾਨਦਾਰ ਤੁਹਫੇ ਲੈ ਕੇ ਅਨੰਦਪੁਰ ਆਇਆ। ਇਹ ਰਾਜਾ ਗੁਰੂ ਤੇਗ਼ ਬਹਾਦਰ ਜੀ ਦੇ ਵਰ ਨਾਲ ਪੈਦਾ ਹੋਇਆ ਸੀ, ਇਸ ਲਈ ਉਸ ਦੀ ਸ਼ਰਧਾ ਅਥਾਹ ਸੀ । ਇਨ੍ਹਾਂ ਤੋਹਫਿਆਂ ਵਿਚ ਇਕ ਸੁੰਦਰ ਹਾਥੀ' ਇਕ ਤਖ਼ਤ, ਪੰਜ ਵਧੀਆ ਤੇ ਸਜੇ ਸਜਾਏ ਘੋੜੇ, ਇਕ ਅਦੁਤੀ ਹਥਿਆਰ,

20 . M.A. Macauliffe, *The Sikh Religion* Vol, V., 8

ਜਿਸ ਵਿਚੋਂ ਪੰਜ ਹਥਿਆਰ ਨਿਕਲਦੇ ਸਨ ਅਤੇ ਹੋਰ ਕਿੰਨਾ ਕੀਮਤੀ ਸਾਜ਼ੋ-ਸਾਮਾਨ ਸੀ ।

ਗੁਰੂ ਸਾਹਿਬ ਦਾ ਐਸ਼ਵਰਜ, ਸੈਨਿਕ ਸ਼ਕਤੀ ਅਤੇ ਤੇਜ ਪਰਤਾਪ ਦੇਖ ਕੇ ਬਿਲਾਸਪੁਰ ਦਾ ਰਾਜਾ ਭੀਮ ਚੰਦ ਈਰਖਾ ਦੀ ਅੱਗ ਵਿਚ ਸੜਨ ਲਗ ਪਿਆ । ਉਸ ਦੀ ਨਜ਼ਰ ਖ਼ਾਸ ਤੌਰ ਤੇ ਆਸਾਮ ਦੇ ਸੁੰਦਰ ਹਾਥੀ ਤੇ ਜਮੀ ਹੋਈ ਸੀ । ਜਦ ਗੁਰੂ ਜੀ ਨੇ ਕਿਸੇ ਤਰ੍ਹਾਂ ਵੀ ਇਹ ਹਾਥੀ ਉਸ ਨੂੰ ਦੇਣਾ ਪਰਵਾਨ ਨਾ ਕੀਤਾ ਤਾਂ ਉਸ ਦੀ ਈਰਖਾ ਵਧ ਕੇ ਦੁਸ਼ਮਨੀ ਦਾ ਰੂਪ ਧਾਰ ਗਈ । ਇਹੋ ਦੁਸ਼ਮਨੀ ਬਾਅਦ ਵਿਚ ਪਾਉਂਟੇ ਸਾਹਿਬ ਦੇ ਨੇੜੇ ਹੋਏ 'ਭੰਗਾਣੀ' ਦੇ ਪ੍ਰਸਿੱਧ ਅਤੇ ਸਭ ਤੋਂ ਪ੍ਰਥਮ ਗੁਰੂ ਜੀ ਦੇ ਯੁਧ ਦਾ ਕਾਰਨ ਬਣੀ ।

ਮੈਕਾਲਿਫ਼ ਲਿਖਦਾ ਹੈ ਕਿ ਨੌਜਵਾਨ ਗੁਰੂ ਜੀ ਦੇ ਵੱਡੇ ਸਿੱਖ ਉਸ ਵੇਲੇ ਇਹ ਸਨ : ਗੁਰੂ ਜੀ ਦੀ ਭੂਆ ਬੀਬੀ ਵੀਰੋ ਜੀ ਦੇ ਪੰਜ ਸਪੁੱਤਰ ਸੰਗ ਸ਼ਾਹ, ਜੀਤ ਮਲ, ਗੋਪਾਲਚੰਦ, ਗੰਗਾ ਰਾਮ ਅਤੇ ਮਹਿਰੀ ਚੰਦ, ਗੁਰੂ ਜੀ ਦੇ ਚਾਚਾ ਸੂਰਜ ਮਲ ਦੇ ਦੋ ਪੋਤਰੇ ਗੁਲਾਬ ਰਾਏ ਅਤੇ ਸ਼ਾਮ ਦਾਸ, ਗੁਰੂ ਜੀ ਦਾ ਮਾਮਾ ਕਿਰਪਾਲ ਚੰਦ, ਅਤੇ ਨੰਦ ਚੰਦ ਜੋ ਇਕ ਸ਼੍ਰੋਮਣੀ ਮਸੰਦ ਸੀ[21] ।

ਸੰਨ ੧੬੭੭ ਵਿਚ ਲਾਹੌਰ ਦੇ ਸਿੱਖ ਭਾ: ਭਿਖੀਆ ਦੀ ਲੜਕੀ ਜੀਤੋ ਨਾਲ ਗੁਰੂ ਸਾਹਿਬ ਦੀ ਪਹਿਲੀ ਸ਼ਾਦੀ ਅਨੰਦਪੁਰ ਸਾਹਿਬ ਵਿਚ ਹੋਈ । ਕੁਝ ਸਮੇਂ ਪਿਛੋਂ ਇਕ ਸਿੱਖ ਦੀ ਲੜਕੀ ਸੁੰਦਰੀ ਗੁਰੂ ਜੀ ਨਾਲ ਵਿਆਹੀ ਗਈ ਪਰੰਤੂ ਮੈਕਾਲਿਫ਼ ਦਾ ਵਿਚਾਰ ਹੈ ਕਿ ਜੀਤੋ ਜੀ ਦਾ ਨਾਂ ਹੀ ਸੁੰਦਰੀ ਸੀ । ਇਹ ਕੋਈ ਵਖਰੀ ਜਾਂ ਦੂਜੀ ਸ਼ਾਦੀ ਨਹੀਂ ਸੀ [22] ।

21. *Ibid.*
22. *Ibid* ਗਰੇਵਾਲ ਅਤੇ ਬੱਲ *op. cit.* pp 63. 209 ਅਨੁਸਾਰ ਦੂਜੀ ਸ਼ਾਦੀ ੧੫ ਮਈ ੧੬੮੫ ਨੂੰ ਅਨੰਦਪੁਰ ਵਿਚ ਬਜਵਾੜੇ ਦੇ ਇਕ ਸਿੱਖ ਸੋਨੀ ਖੱਤਰੀ ਦੀ ਲੜਕੀ ਸੁੰਦਰੀ ਨਾਲ (ਮਾਮਾ ਕਿਰਪਾਲ, ਦਾਦੀ ਮਾਤਾ ਨਾਨਕੀ ਜੀ ਅਤੇ ਮਾਤਾ ਗੁਜਰਰੀ ਜੀ ਦੇ ਮਜਬੂਰ ਕਰਨ ਤੇ) ਇਸ ਲਈ ਕੀਤੀ ਗਈ ਕਿ ਪਹਿਲੀ ਸ਼ਾਦੀ (ਜੀਤੋ ਜੀ ਵਾਲੀ) ਵਿਚੋਂ ਕੋਈ ਸੰਤਾਨ ਨਹੀਂ ਹੋਈ ਸੀ ।

ਆਪਣੇ ਮਾਮਾ ਕਿਰਪਾਲ ਚੰਦ ਦੀ ਸਲਾਹ ਨਾਲ ਗੁਰੂ ਸਾਹਿਬ ਨੇ ਭਾ: ਨੰਦ ਚੰਦ ਨੂੰ ਦੀਵਾਨ ਨਿਯਤ ਕਰ ਦੀਤਾ । ਸਾਰਾ ਆਰਥਕ ਪ੍ਰਬੰਧ ਉਸੇ ਦੇ ਜ਼ਿਮੇ ਹੋ ਗਿਆ । ਗੁਰੂ ਜੀ ਦਾ ਸ਼ਾਹੀ ਠਾਠ ਬਾਠ ਵਧਦਾ ਦੇਖ ਕੇ ਕਈ ਮਸੰਦ ਨੁਕਤਾਚੀਨੀ ਕਰਨ ਲਗ ਪਏ ਅਤੇ ਗੁਰੂ ਜੀ ਦੀ ਮਾਤਾ ਜੀ ਦੇ ਕੰਨ ਭਰਨ ਲਗ ਪਏ ਕਿ ਪਹਾੜੀ ਰਾਜੇ ਭੀਮ ਚੰਦ ਨਾਲ ਵਿਗਾੜ ਨਹੀਂ ਹੋਣਾ ਚਾਹੀਦਾ, ਗੁਰੂ ਸਾਹਿਬ ਉਹਨਾਂ ਦੀ ਗਲ ਰੱਦ ਕਰਦੇ ਰਹੇ ਅਤੇ ਆਪਣੀ ਅਣਖ ਪਿਛੇ ਲੜਾਈ ਨੂੰ ਸਸਤੀ ਸਮਝਦੇ।

ਸ੍ਰੀਨਗਰ (ਗੜ੍ਹਵਾਲ) ਦੇ ਰਾਜਾ ਫ਼ਤਹ ਸ਼ਾਹ ਨੇ ਆਪਣੀ ਲੜਕੀ ਰਾਜਾ ਭੀਮ ਚੰਦ (ਬਿਲਾਸਪੁਰ) ਦੇ ਲੜਕੇ ਅਜਮੇਰ ਚੰਦ ਨਾਲ ਮੰਗੀ ਹੋਈ ਸੀ । ਵਿਆਹ ਦਾ ਵਕਤ ਨੇੜੇ ਆ ਗਿਆ ਸੀ । ਕਾਂਗੜੇ ਦੇ ਰਾਜਾ ਕਿਰਪਾਲ ਨੇ ਇਕ ਪਾਸੇ ਭੀਮ ਚੰਦ ਨੂੰ ਸਹਾਇਤਾ ਦਾ ਵਾਹਦਾ ਕੀਤਾ ਦੂਜੇ ਪਾਸੇ ਗੁਰੂ ਜੀ ਨੂੰ । ਭੀਮ ਚੰਦ ਨੇ ਆਪਣੇ ਰਿਸ਼ਤੇਦਾਰ ਕੇਸਰੀ ਚੰਦ (ਜਸਵਾਲ ਦੇ ਰਾਜੇ) ਨੂੰ ਗੁਰੂ ਜੀ ਪਾਸ ਹਾਥੀ ਲੈਣ ਲਈ ਭੇਜਿਆ ਤਾਂ ਜੋ ਸ਼ਾਦੀ ਸਮੇਂ ਦਿਖਾਵਾ ਕੀਤਾ ਜਾਏ । ਹਾਥੀ ਤੋਂ ਛੁਟ ਹੋਰ ਸ਼ਾਹੀ ਸਮਾਨ ਵੀ ਉਧਾਰ ਮੰਗਿਆ ਗਿਆ। ਗੁਰੂ ਸਾਹਿਬ ਦੇ ਇਨਕਾਰ ਕਰਨ ਤੇ ਰਾਜਾ ਭੀਮ ਚੰਦ ਬਹੁਤ ਕ੍ਰੋਧਵਾਨ ਹੋਇਆ । ਦੋਹਾਂ ਪਾਸਿਉਂ ਜੰਗ ਦੀ ਤਿਆਰੀ ਹੋਣ ਲਗੀ ।

ਨਾਹਨ ਦੇ ਰਾਜਾ ਮੇਦਨੀ ਪ੍ਰਕਾਸ਼ ਨੇ ਇਕ ਸਮੇਂ ਗੁਰੂ ਜੀ ਨੂੰ ਸੱਦਾ ਪਤਰ ਭੇਜਿਆ ਕਿ ਉਸ ਦੇ ਇਲਾਕੇ ਵਿਚ ਦਰਸ਼ਨ ਦੇਣ । ਗੁਰੂ ਸਾਹਿਬ ਨੇ ਦਾਹਵਤ ਪਰਵਾਨ ਕਰ ਲਈ ਅਤੇ ਅਨੰਦਪੁਰ ਤੋਂ ਆਪਣੀ ਸੈਨਾ ਅਤੇ ਸਭ ਪਰਵਾਰ ਤੇ ਸਾਥੀਆਂ ਸਮੇਤ ਨਾਹਨ ਚਲੇ ਗਏ । ਅਨੰਦਪੁਰ ਦੀ ਰਖਿਆ ਦਾ ਵੀ ਯੋਗ ਪ੍ਰਬੰਧ ਕਰ ਦਿਤਾ ਗਿਆ । ਇਹ ਘਟਨਾ ੧੬੮੫ ਈ: ਦੀ ਹੈ।[23]

---

23. ਗਰੇਵਾਲ ਅਤੇ ਬੱਲ *op. cit.* ਅਨੁਸਾਰ ੧੬੮੫ ਈ: ਦੇ ਅੱਧ ਵਿਚ ਗੁਰੂ ਜੀ ਪਾਉਂਟਾ ਸਾਹਿਬ ਗਏ ।

ਗੁਰੂ ਸਾਹਿਬ ਨੇ ਨਾਹਨ ਦੇ ਰਾਜਾ ਦੇ ਬੇਨਤੀ ਕਰਨ ਤੇ ਜਮਨਾ ਦੇ ਕੰਢੇ ਇਕ ਰਮਣੀਕ ਥਾਂ ਤੇ ੧੨ ਦਿਨਾਂ ਵਿਚ ਹੀ ਇਕ ਕਿਲ੍ਹਾ ਤਿਆਰ ਕਰਵਾਇਆਂ ਜਿਸ ਦਾ ਨਾਂ ਪਾਉਂਟਾ (ਪੈਰ ਰਖਣ ਦੀ ਥਾਂ) ਰਖਿਆ । ਏਥੇ ਗੁਰੂ ਸਾਹਿਬ ਨੇ ਤਿੰਨ ਕੁ ਸਾਲ ਬਿਤਾਏ। ਇਥੇ ਹੀ ਬਹੁਤ ਸਾਰੀ ਕਾਵਿ ਰਚਨਾ ਕੀਤੀ[24] ।

ਰਾਜਾ ਨਾਹਨ ਅਤੇ ਸ੍ਰੀ ਨਗਰ (ਗੜ੍ਹਵਾਲ) ਦੇ ਰਾਜਾ ਫ਼ਤਹ ਸ਼ਾਹ ਦਾ ਪਰਸਪਰ ਮਤ ਭੇਦ ਸੀ । ਇਸੇ ਲਈ ਰਾਜਾ ਨਾਹਨ ਨੇ ਗੁਰੂ ਜੀ ਦੀ ਸਹਾਇਤਾ ਪ੍ਰਾਪਤ ਕੀਤੀ ਸੀ ਅਤੇ ਕਿਲ੍ਹਾ ਬਣਵਾਇਆ ਸੀ । ਪਰੰਤੂ ਗੁਰੂ ਜੀ ਨੇ ਦੋਹਾਂ ਦੀ ਸੁਲਹ ਕਰਵਾ ਦਿਤੀ ।

ਰਾਮ ਰਾਏ ਦਾ ਡਿਹਰਾ (ਹੁਣ ਡਿਹਰਾਦੂਨ ਸ਼ਹਿਰ) ਪਾਉਂਟਾ ਤੋਂ ੩੦ ਕੁ ਮੀਲ ਦੇ ਫਾਸਲੇ ਤੇ ਸੀ । ਰਾਮ ਰਾਏ ਆਪਣੇ ਸਿੱਖਾਂ ਸਮੇਤ ਗੁਰੂ ਜੀ ਦੇ ਦਰਸ਼ਨ ਕਰਨ ਆਇਆ । ਉਸ ਦੇ ਮਸੰਦ ਬੜੇ ਹੰਕਾਰੀ ਸਨ ਤੇ ਕਾਫੀ ਵਿਗੜੇ ਹੋਏ ਸਨ । ਇਕ ਦਿਨ ਉਨ੍ਹਾਂ ਰਾਮ ਰਾਏ ਨੂੰ ਸਮਾਧੀ ਦੀ ਹਾਲਤ ਵਿਚ ਜ਼ਿੰਦਾ ਜਲਾ ਦਿਤਾ । ਗੁਰੂ ਜੀ ਉਸ ਦੀ ਪਤਨੀ ਪੰਜਾਬ ਕੌਰ ਦੇ ਬੇਨਤੀ ਕਰਨ ਤੇ ਡਿਹਰਾਦੂਨ ਗਏ ਅਤੇ ਮਸੰਦਾਂ ਨੂੰ ਯੋਗ ਦੰਡ ਦਿਤਾ ।

ਪਾਉਂਟਾ ਸਾਹਿਬ ਵਿਚ ਰਹਿੰਦੀਆਂ ਸਭ ਤੋਂ ਵੱਡੀ ਘਟਨਾ ਭੰਗਾਣੀ ਦਾ ਯੁਧ ਸੀ । ਗੁਰੂ ਜੀ ਨੇ ਬਚਿਤ੍ਰ ਨਾਟਕ ਵਿਚ ਇਸ ਦਾ ਵਰਣਨ ਵਿਸਥਾਰ ਨਾਲ ਕੀਤਾ ਹੈ । ਗੁਰੂ ਜੀ ਦੀ ਸੈਨਾ ਨੂੰ ਬੜੀ ਭਾਰੀ ਜਿੱਤ ਪ੍ਰਾਪਤ ਹੋਈ ਅਤੇ ਰਾਜਾ ਭੀਮ ਚੰਦ ਤੇ ਉਸ ਦੇ ਸਾਥੀ ਰਾਜਿਆਂ ਦਾ ਹੰਕਾਰ ਟੁੱਟਾ । ਇਹ ਲੜਾਈ ਡਾ.ਤ੍ਰਿਲੋਚਨ ਸਿੰਘ ਅਨੁਸਾਰ ੧੬੮੮ ਈ:[25] ਵਿਚ ਹੋਈ ।

---

24 ਕ੍ਰਿਸ਼ਨ ਚਰਿਤ੍ਰ ਦਾ ਬਹੁਤ ਸਾਰਾ ਭਾਗ ਪਾਉਂਟਾ ਰਿਹਾਇਸ਼, ਸਮੇਂ ਹੀ ਰਚਿਆ ਗਿਆ। ਦੇਖੋ ਡਾ. ਤ੍ਰਿਲੋਚਨ ਸਿੰਘ *Guru Gobind Singh* p. 14,

25. ਡਾ.ਗੰਡਾ ਸਿੰਘ ਅਤੇ ਤੇਜਾ ਸਿੰਘ *A Short History of the Sikhs* ਵਿਚ ਲੜਾਈ ਦੀ ਤਾਰੀਖ ੧੬੮੬ ਈ. ਦਿਤੀ ਹੈ, ਜੋ ਸ਼ੁਧ ਨਹੀਂ।

ਇਸ ਲੜਾਈ ਵਿਚ ਗੁਰੂ ਜੀ ਨੇ ਨਿੱਜੀ ਬੀਰਤਾ ਦੇ ਬਹੁਤ ਭਾਰੀ ਜੌਹਰ ਦਿਖਾਏ । ਰਾਜਾ ਭੀਮ ਚੰਦ ਤੇ ਰਾਜਾ ਫ਼ਤਹ ਸ਼ਾਹ ਦੇ ਨਾਲ ੧੪ ਹੋਰ ਪਹਾੜੀ ਰਾਜੇ ਸਨ । ਗੁਰੂ ਸਾਹਿਬ ਦੇ ੫੦੦ ਪਠਾਨ ਜੋ ਪੀਰ ਬੁਧੂ ਸ਼ਾਹ ਸਢੌਰਾ ਨੇ ਭਰਤੀ ਕਰਾਏ ਸਨ, ਧੋਖਾ ਦੇ ਕੇ ਦੁਸ਼ਮਨ ਨਾਲ ਜਾ ਮਿਲੇ । ਇਸੇ ਲਈ ਪੀਰ ਬੁਧੂ ਸ਼ਾਹ ਆਪਣੇ ੫ ਲੜਕਿਆ ਅਤੇ ੭੦੦ ਮੁਰੀਦਾਂ ਨਾਲ ਗੁਰੂ ਜੀ ਦੇ ਪੱਖ ਤੋਂ ਲੜਿਆ । ਉਸ ਦੇ ਦੋ ਲੜਕੇ ਲੜਾਈ ਵਿਚ ਸ਼ਹੀਦ ਹੋਏ । ਗੁਰੂ ਸਾਹਿਬ ਦੇ ਨਾਮੀ ਸਿੱਖਾਂ ਵਿਚੋਂ ਸੰਗੋ ਸ਼ਾਹ, ਜੀਤ ਮਲ ਅਤੇ ਭਾਈ ਮਨੀ ਸਿੰਘ ਦਾ ਭਰਾ ਹਾਥੀ ਚੰਦ ਆਦਿ ਸ਼ਹੀਦ ਹੋਏ ।

ਪਾਉਂਟਾ ਵਿਚ ਹੀ ਗੁਰੂ ਸਾਹਿਬ ਦਾ ਵੱਡਾ ਸਾਹਿਬਜ਼ਾਦਾ ਅਜੀਤ ਸਿੰਘ ਸੰਨ ੧੬੮੭ [26] ਵਿਚ ਪੈਦਾ ਹੋਇਆ ।

ਭੰਗਾਣੀ ਦੇ ਯੁਧ ਉਪਰੰਤ ਗੁਰੂ ਸਾਹਿਬ ਅਨੰਦਪੁਰ ਵਾਪਸ ਆ ਗਏ (੧੬੮੮) ।

### ੩. ਮੁਢਲੇ ਯੁਧ ਅਤੇ ਖਾਲਸਾ ਸਜਨਾ

ਅਨੰਦ ਪੁਰ ਆ ਕੇ ਗੁਰੂ ਜੀ ਨੇ ਧਰਮ ਪਰਚਾਰ ਅਤੇ ਸੈਨਿਕ ਸ਼ਕਤੀ ਦੇ ਵਾਧੇ ਲਈ ਆਪਣੇ ਭਰਪੂਰ ਜਤਨ ਜਾਰੀ ਰਖੇ । ਦਰਬਾਰੀ ਕਵੀਆਂ ਵਲੋਂ ਅਤੇ ਗੁਰੂ ਸਾਹਿਬ ਵਲੋਂ ਕਾਵਿ-ਰਚਨਾ ਅਤੇ ਸੰਸਕ੍ਰਿਤ ਤੋਂ ਉਲਥੇ ਦਾ ਕੰਮ ਪੂਰੇ ਜ਼ੋਰ ਨਾਲ ਹੁੰਦਾ ਰਿਹਾ । ਭੰਗਾਣੀ ਦਾ ਯੁੱਧ ਜਿੱਤਣ ਨਾਲ ਪਹਾੜੀ ਰਾਜਿਆਂ ਦੀ ਦੁਸ਼ਮਣੀ ਤੋਂ ਕੁਝ ਸਮੇਂ ਲਈ ਗੁਰੂ ਸਾਹਿਬ ਨੂੰ ਵਿਹਲ ਮਿਲ ਗਈ । ਰਾਜਾ ਭੀਮ ਚੰਦ ਕਹਿਲੂਰੀਏ ਨੇ ਵੀ ਆਪਣਾ ਏਲਚੀ ਭੇਜ ਕੇ ਗੁਰੂ ਸਾਹਿਬ ਨਾਲ ਸੁਲਹ ਕਰ ਲਈ।

ਸੰਨ ੧੬੮੭ ਈ: ਵਿਚ ਔਰੰਗਜ਼ੇਬ ਨੇ ਆਪਣੇ ਲੜਕੇ ਮੁਅੱਜ਼ਮ (ਜੋ ਪਿਛੋਂ ਬਹਾਦਰ ਸ਼ਾਹ ਦੇ ਨਾਂ ਨਾਲ ਔਰੰਗਜ਼ੇਬ ਤੋਂ ਬਾਅਦ ੧੭੦੭

---

26. ਗਰੇਵਾਲ ਤੇ ਬਲ p.76 ਅਨੁਸਾਰ ਨਵੰਬਰ ੧੬੮੧ ਵਿਚ ਪਾਉਂਟਾ ਸਾਹਿਬ ਵਿਚ ਸਾਹਿਬਜ਼ਾਦਾ ਅਜੀਤ ਸਿੰਘ ਦਾ ਜਨਮ ਹੋਇਆ ।

ਈ: ਵਿਚ ਤਖਤ ਤੇ ਬੈਠਾ) ਨੂੰ ਕੈਦ ਕਰ ਲਿਆ, ਅਤੇ ਸਤ ਸਾਲ ਨਜ਼ਰਬੰਦ ਰਖਿਆ । ਲਗ ਭਗ ਏਸੇ ਸਮੇਂ ਭਾਈ ਨੰਦ ਲਾਲ ਜੀ ਜੋ ਸ਼ਹਿਜ਼ਾਦਾ ਮੁਅੱਜ਼ਮ ਦੇ ਮੀਰ ਮੁਨਸ਼ੀ (ਚੀਫ਼ ਸੈਕਟਰੀ) ਸਨ ਅਤੇ ਆਪਣੇ ਸਮੇਂ ਦੇ ਪ੍ਰਸਿੱਧ ਅਰਬੀ ਫਾਰਸੀ ਦੇ ਵਿਦਵਾਨ ਅਤੇ ਕਵੀ ਸਨ, ਸ਼ਹਿਜ਼ਾਦੇ ਦੀ ਨੌਕਰੀ ਛੱਡ ਕੇ ਅਨੰਦਪੁਰ ਗੁਰੂ ਜੀ ਦੀ ਸ਼ਰਨ ਵਿਚ ਆਏ ਅਤੇ ਫਿਰ ਕਈ ਸਾਲ ਏਥੇ ਹੀ ਰਹੇ । ਗੁਰੂ ਜੀ ਨੇ ਉਨ੍ਹਾਂ ਦੀ ਪ੍ਰੇਮ–ਭਗਤੀ ਅਤੇ ਸ਼ਰਧਾ ਦੇ ਨਾਲ ਉੱਚ ਕਾਵਿਕ ਗੁਣਾ ਨੂੰ ਮੁੱਖ ਰਖਕੇ ਉਨ੍ਹਾਂ ਨੂੰ ਆਪਣਾ ਰਾਜ ਕਵੀ ਨਿਯਤ ਕੀਤਾ ।[27]

ਗੁਰੂ ਜੀ ਦੇ ਬਾਕੀ ਤਿੰਨ ਸਾਹਿਬਜ਼ਾਦੇ [ਸਾਹਿਬ] ਜੁਝਾਰ ਸਿੰਘ ੧੬੯੦ ਈ:, [ਸਾਹਿਬ] ਜ਼ੋਰਾਵਰ ਸਿੰਘ ੧੬੯੬ ਈ: ਅਤੇ [ਸਾਹਿਬ] ਫ਼ਤਹ ਸਿੰਘ ੧੬੯੯ ਈ: ਵਿਚ ਪੈਦਾ ਹੋਏ ।[28]

ਸੰਨ ੧੬੯੦ ਈ. ਵਿਚ[29] ਗੁਰੂ ਜੀ ਨੂੰ ਪਹਾੜੀ ਰਾਜਿਆਂ ਭੀਮ ਚੰਦ ਆਦਿ ਦੀ ਸਹਾਇਤਾ ਲਈ ਮੁਗਲ ਫ਼ੌਜਾਂ ਨਾਲ ਲੜਾਈ ਲੜਨੀ ਪਈ । ਜਮੂ ਦੇ ਸੂਬੇਦਾਰ, ਮੀਆਂ ਖ਼ਾਨ, ਨੇ ਪਹਾੜੀ ਰਾਜਿਆਂ ਤੋਂ ਕਰ ਵਸੂਲ ਕਰਨ ਲਈ ਆਪਣੇ ਜਰਨੈਲ ਅਲਫ਼ ਖਾਨ ਨੂੰ ਘੱਲਿਆ । ਭੀਮ ਚੰਦ ਪਹਾੜੀ ਰਾਜਿਆਂ ਦਾ ਮੁੱਖੀ ਸੀ, ਉਸਨੇ ਗੁਰੂ ਜੀ ਤੋਂ ਸਹਾਇਤਾ

---

27. ਡਾ.ਤ੍ਰਿਲੋਚਨ ਸਿੰਘ *Guru Gobind Singh* p. 15. ਭਾਈ ਨੰਦ ਲਾਲ ਜੀ ਦੇ ਜਤਨਾਂ ਨਾਲ ਹੀ ਗੁਰੂ ਸਾਹਿਬ ਦੇ ਸੰਬੰਧ ਸ਼ਹਿਜ਼ਾਦਾ ਮੁਅੱਜ਼ਮ (ਬਹਾਦਰ ਸ਼ਾਹ) ਨਾਲ ਮਿੱਤਰਤਾ ਅਤੇ ਪਰਸਪਰ ਸਤਿਕਾਰ ਦੇ ਬਣੇ ਰਹੇ, ਜਿਸ ਤੋਂ ਇਕ ਪਾਸੇ ਔਰੰਗਜ਼ੇਬ ਦਾ ਕਟੜਪਨ ਅਤੇ ਮਜ਼੍ਹਬੀ ਤੰਗ ਦਿਲੀ ਦਾ ਨਿੱਜੀ ਦੋਸ਼ ਸਿੱਧ ਹੋ ਜਾਂਦਾ ਹੈ ਅਤੇ ਦੂਜੇ ਪਾਸੇ ਗੁਰੂ ਜੀ ਦੀ ਖੁਲ੍ਹ ਦਿਲੀ ਅਤੇ ਧਾਰਮਕ ਪੱਖਪਾਤ ਤੋਂ ਉਚੇਰਾਪਨ ਪਰਗਟ ਹੋ ਜਾਂਦਾ ਹੈ ।

28. ਡਾ.ਗੰਡਾ ਸਿੰਘ ਅਨੁਸਾਰ । ਮੈਕਾਲਿਫ਼ ਨੇ ਦੂਜਾ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਲਿਖਿਆ ਹੈ ਅਤੇ ਤੀਜਾ ਜੁਝਾਰ ਸਿੰਘ । ਤੀਜੇ ਸਾਹਿਬਜ਼ਾਦੇ ਦਾ ਜਨਮ ੧੬੯੦ ਈ: ਵਿਚ ਲਿਖਿਆ ਹੈ । ਡਾ: ਗੋਪਾਲ ਸਿੰਘ ਦਰਦੀ ('ਗੁਰੂ ਗੋਬਿੰਦ ਸਿੰਘ') ਨੇ ਡਾ: ਗੰਡਾ ਸਿੰਘ ਵਾਲੀ ਤਰਤੀਬ ਲਿਖੀ ਹੈ । ਗਰੇਵਾਲ ਤੇ ਬੱਲ ਨੇ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਦਾ ਜਨਮ ੧੬੯੭ ਵਿਚ ਹੋਇਆ ਮੰਨਿਆ ਹੈ ।

29. ਗਰੇਵਾਲ ਅਤੇ ਬੱਲ. ਪੰਨਾ ੯੬ ਅਨੁਸਾਰ ।

ਮੰਗੀ । ਗੁਰੂ ਜੀ ਨੂੰ ਇਸ ਸਾਂਝੀ ਲੜਾਈ ਦੀ ਕਮਾਨ ਸੌਂਪੀ ਗਈ । ਪਰੰਤੂ ਕਈ ਰਾਜੇ ਅਲਫ਼ ਖ਼ਾਂ ਦੇ ਨਾਲ ਸ਼ਾਮਲ ਹੋ ਗਏ । ਕਾਰਨ ਉਹੀ ਪੁਰਾਣੀ ਫੁਟ, ਕਾਇਰਤਾ ਅਤੇ ਧਰੋਹ । ਬਹੁਤ ਭਿਆਨਕ ਲੜਾਈ ਹੋਈ, ਇਥੋਂ ਤਕ ਕਿ ਰਾਜਾ ਭੀਮ ਚੰਦ ਬਹੁਤ ਘਬਰਾ ਗਿਆ । ਅੰਤ ਜਿੱਤ ਗੁਰੂ ਜੀ ਨੂੰ ਪ੍ਰਾਪਤ ਹੋਈ । ਭਾਵੇਂ ਉਤੋਂ ਪਹਾੜੀ ਰਾਜੇ ਮੁਗਲਾਂ ਤੋਂ ਡਰਦੇ ਅਤੇ ਗੁਰੂ ਜੀ ਦੀ ਸ਼ਕਤੀ ਤੋਂ ਦੱਬ ਕੇ ਗੁਰੂ ਜੀ ਨਾਲ ਸੁਲਹ ਰਖਦੇ ਪਰ ਅੰਦਰੋਂ ਗੁਰੂ ਜੀ ਨਾਲ ਬਹੁਤ ਈਰਖਾ ਭਾਵ ਰਖਦੇ ਸਨ। ਇਹ ਲੜਾਈ ਨਦੌਣ ਦੀ ਲੜਾਈ ਕਰਕੇ ਪ੍ਰਸਿੱਧ ਹੈ ।

ਜੰਮੂ ਦੇ ਸੂਬੇਦਾਰ ਦੀ ਹਾਰ ਤੋਂ ਪੰਜਾਬ ਦਾ ਸੂਬੇਦਾਰ ਦਿਲਾਵਰ ਖ਼ਾਨ ਵੀ ਸੁਚੇਤ ਹੋ ਗਿਆ ਅਤੇ ਗੁਰੂ ਜੀ ਦੇ ਵਿਰੁਧ ਇਕ ਭਾਰੀ ਫ਼ੌਜ ਆਪਣੇ ਪੁੱਤਰ ਰੁਸਤਮ ਖ਼ਾਨ ਦੀ ਕਮਾਨ ਹੇਠ ਅਨੰਦਪੁਰ ਨੂੰ ਲੁਟਣ ਲਈ ਭੇਜੀ । ਸਤਲੁਜ ਦੇ ਕੰਢੇ ਤੇ ਲੜਾਈ ਹੋਈ, ਜਿਸ ਵਿਚ ਗੁਰੂ ਜੀ ਨੂੰ ਸ਼ਾਨਦਾਰ ਜਿੱਤ ਪ੍ਰਾਪਤ ਹੋਈ ।

ਦਿਲਾਵਰ ਖ਼ਾਨ ਨੇ ਫਿਰ ਆਪਣੇ ਜਰਨੈਲ ਹੁਸੈਨ ਖ਼ਾਨ ਨੂੰ ਚੋਣਵੀਂ ਫ਼ੌਜ ਦੇ ਕੇ ਭੇਜਿਆ, ਜਿਸ ਨੇ ਰਾਹ ਵਿਚ ਪਿੰਡਾਂ ਨੂੰ ਸਖ਼ਤੀ ਨਾਲ ਲੁਟਿਆ ਅਤੇ ਉਜਾੜਿਆ । ਰਾਜਾ ਭੀਮ ਚੰਦ ਨੇ ਡਰ ਕੇ ਗੁਰੂ ਜੀ ਦਾ ਪੱਖ ਛੱਡ ਕੇ, ਪਹਿਲੇ ਵਾਂਗ, ਮੁਗਲ ਜਰਨੈਲ ਦੀ ਨਾ ਕੇਵਲ ਈਨ ਮੰਨ ਲਈ, ਸਗੋਂ ਕਈ ਰਾਜਿਆਂ ਨਾਲ ਮਿਲ ਕੇ ਗੁਰੂ ਜੀ ਦੇ ਵਿਰੁਧ ਮੁਗਲ ਫ਼ੌਜ ਭਿਜਵਾਈ । ਕੇਵਲ ਰਾਜਾ ਗੋਪਾਲ ਗੁਲੇਰੀਆ ਨੇ ਗੁਰੂ ਜੀ ਦਾ ਸਾਥ ਦਿਤਾ । ਗੁਰੂ ਜੀ ਦੀ ਸੈਨਾ ਅਤੇ ਰਾਜਾ ਗੋਪਾਲ ਦੀ ਸੈਨਾ ਨੇ ਲੜਾਈ ਵਿਚ ਦੁਸ਼ਮਣ ਦੇ ਖ਼ੂਬ ਦੰਦ ਖੱਟੇ ਕੀਤੇ ਅਤੇ ਮੁਗ਼ਲ ਜਰਨੈਲ ਮਾਰਿਆ ਗਿਆ । ਇਸ ਲੜਾਈ ਵਿਚ ਵੀ ਜਿੱਤ ਨੇ ਗੁਰੂ ਜੀ ਦੇ ਕਦਮ ਚੁੰਮੇ ।[30] ਇਹਨਾਂ ਸਾਰੀਆਂ ਜਿੱਤਾਂ ਦਾ ਸਿੱਟ੍ਹਾ ਇਹ ਨਿਕਲਿਆ ਕਿ ਮੁਗ਼ਲ ਸੂਬੇਦਾਰ ਅਤੇ ਪਹਾੜੀ ਰਾਜਿਆਂ ਵਲੋਂ ਗੁਰੂ ਜੀ ਨੂੰ ਫਿਰ ਕੁਝ ਵਿਹਲ ਪ੍ਰਾਪਤ ਹੋ ਗਈ ।

30. ਗਰੇਵਾਲ ਤੇ ਬਲ *op. cit* p. 96 ਅਨੁਸਾਰ ਇਹ ਲੜਾਈ ੧੬੯੪ ਈ ਵਿਚ ਹੋਈ।

ਔਰੰਗਜ਼ੇਬ ਨੇ ਸਿੱਖਾਂ ਦੀ ਵਧਾਦੀ ਤਾਕਤ ਨੂੰ ਦਬਾਣ ਲਈ ੧੬੯੪ ਈ:[31] ਵਿਚ ਸ਼ਹਿਜ਼ਾਦਾ ਮੁਅੱਜ਼ਮ ਨੂੰ ਫਾਰੀ ਫ਼ੌਜ ਨਾਲ ਪੰਜਾਬ ਵਲ ਭੇਜਿਆ, ਪਰ ਭਾਈ ਨੰਦ ਲਾਲ ਜੀ ਦੇ ਸਮਝਾਣ ਤੇ ਸ਼ਹਿਜ਼ਾਦੇ ਨੇ ਗੁਰੂ ਜੀ ਵਿਰੁਧ ਕੋਈ ਸੈਨਿਕ ਕਾਰਵਾਈ ਨਾ ਕੀਤੀ, ਜਿਸ ਤੇ ਔਰੰਗਜ਼ੇਬ ਸ਼ਹਿਜ਼ਾਦੇ ਉਤੇ ਬਹੁਤ ਨਰਾਜ਼ ਹੋਇਆ । ਫਿਰ ਉਸਨੇ ਆਪਣੇ ਚਾਰ ਜਰਨੈਲ ਸਿੱਖਾਂ ਨੂੰ ਦੰਡ ਦੇਣ ਲਈ ਭੇਜੇ ਪਰ ਉਹਨਾਂ ਨੇ ਵੀ ਗੁਰੂ ਜੀ ਦੇ ਵਿਰੁਧ ਕੋਈ ਸੈਨਿਕ ਕਾਰਵਾਈ ਨਾ ਕੀਤੀ ।

ਇਸ ਸਮੇਂ ਕੇਸ਼ੋ ਦਾਸ ਪੰਡਤ ਜੋ ਬਨਾਰਸ ਤੋਂ ਗੁਰੂ ਜੀ ਦੀ ਉਦਾਰਤਾ ਅਤੇ ਕੀਰਤੀ ਸੁਣ ਕੇ ਮਾਇਕ ਭੁੱਖ ਦੂਰ ਕਰਨ ਦੇ ਆਸ਼ੇ ਤੋਂ ਅਨੰਦਪੁਰ ਆਇਆ ਸੀ, ਦੇ ਚੰਡੀ ਪਰਗਟ ਕਰਨ ਦੀ ਚਰਚਾਮਈ ਘਟਨਾ ਵਾਪਰੀ । ਦੇਵੀ ਪੂਜਾ ਦਾ ਮਹਾਤਮ ਹਿੰਦੂ ਮਤ ਵਿਚ ਬਹੁਤ ਪੁਰਾਣੇ ਸਮਿਆਂ ਤੋਂ ਰਿਹਾ ਹੈ; ਬ੍ਰਾਹਮਣਾਂ ਨੇ ਸਿੱਖਾਂ ਨੂੰ ਪ੍ਰੇਰਣਾ ਕੀਤੀ ਕਿ ਭੀਮ ਅਤੇ ਅਰਜਨ ਵਾਂਗ ਤੁਸੀਂ ਵੀ ਦੇਵੀ ਚੰਡੀ, ਦੁਰਗਾ, ਭਵਾਨੀ ਦੀ ਆਰਾਧਨਾ ਕਰਕੇ ਉਸ ਤੋਂ ਵਰਦਾਨ ਪ੍ਰਾਪਤ ਕਰੋ ਫਿਰ ਤੁਹਾਡੇ ਵਿਚ ਅਥਾਹ ਬਲ ਪੈਦਾ ਹੋ ਜਾਏਗਾ । ਸਿੱਖ ਇਸ ਪ੍ਰੇਰਣਾਂ ਤੋਂ ਪ੍ਰਭਾਵਿਤ ਹੋ ਗਏ ਅਤੇ ਉਹਨਾਂ ਗੁਰੂ ਜੀ ਨੂੰ ਦੇਵੀ ਪਰਗਟ ਕਰਨ ਲਈ ਬੇਨਤੀ ਕੀਤੀ । ਗੁਰੂ ਜੀ ਨੇ ਬਹੁਤ ਸਮਝਾਇਆ ਕਿ ਇਹ ਵਹਿਮ ਅਤੇ ਪਖੰਡ ਹੈ, ਪਰ ਸਿੱਖ ਨਾ ਮੰਨੇ, ਗੁਰੂ ਜੀ ਨੇ ਉਹਨਾਂ ਦੇ ਭਰਮ ਦੀ ਨਵਿਰਤੀ ਕਰਨ ਲਈ ਕੇਸ਼ੋ ਪੰਡਤ ਨੂੰ ਬਹੁਤ ਸਾਰੀ ਹਵਨ ਦੀ ਸਾਮੱਗਰੀ ਦੇਕੇ ਨੈਣਾਂ ਦੇਵੀ ਪਹਾੜੀ ਦੇ ਟਿੱਲੇ ਤੇ ਦੇਵੀ ਪਰਗਟ ਕਰਨ ਲਈ ਕਿਹਾ । ਇਕ ਸਾਲ ਦੇ ਲਗਭਗ ਇਹ ਹਵਨ ਜਾਰੀ ਰਿਹਾ ਪਰ ਦੇਵੀ ਪਰਗਟ ਨਾ ਹੋਈ । ਆਖ਼ਰ ਗੁਰੂ ਸਾਹਿਬ ਨੈਣਾ ਦੇਵੀ ਪਹਾੜੀ ਦੇ ਟਿੱਲੇ ਤੇ ਗਏ ਅਤੇ ਕੇਸ਼ੋ ਦਾਸ ਨੂੰ ਉਸਦੀ ਅਸਫ਼ਲਤਾ ਦਾ ਕਾਰਨ ਪੁਛਿਆ

---

31. ਭਗਤ ਲਛਮਣ ਸਿੰਘ ਨੇ ਜੀਵਨ ਗੁਰੂ ਗੋਬਿੰਦ ਵਿਚ ਸੰਨ ੧੭੦੬ ਈ: ਲਿਖਿਆ ਹੈ, ਪੰਨਾ ੮੩ । ਗਰੇਵਾਲ ਤੇ ਬਲ ਨੇ ਅਗਸਤ ੧੬੯੬ ਲਿਖਿਆ ਹੈ, *Guru Gobind Singh* p 100

ਉਸਨੇ ਕਿਹਾ ਕਿ ਦੇਵੀ ਕਿਸੇ ਮਹਾਂ ਪੁਰਖ ਦਾ ਸੀਸ ਮੰਗਦੀ ਹੈ । ਗੁਰੂ ਜੀ ਉਸ ਦੀ ਚਾਲ ਭਾਂਪ ਗਏ ਅਤੇ ਬਚਨ ਕੀਤਾ ਕਿ ''ਪੰਡਤ ਜੀ, ਤੁਹਾਡੇ ਤੋਂ ਵੱਡਾ ਵਿਦਵਾਨ ਅਤੇ ਭੱਦਰ ਪੁਰਸ਼ ਹੋਰ ਕਿਹੜਾ ਹੈ ? ਤੁਸੀਂ ਹੀ ਦੇਵੀ ਨੂੰ ਸੀਸ ਦੀ ਬਲੀ ਦਿਓ ।'' ਪੰਡਤ ਘਬਰਾਇਆ ਅਤੇ ਬਹਾਨਾ ਬਣਾਕੇ ਉਥੋਂ ਖਿਸਕ ਗਿਆ । ਗੁਰੂ ਜੀ ਨੇ ਉਸਦਾ ਪਖੰਡ ਉਘੜਿਆ ਵੇਖਕੇ ਸਾਰੀ ਬਾਕੀ ਸਾਮੱਗਰੀ ਇਕੋ ਵਾਰੀ ਹਵਨ ਕੁੰਡ ਵਿਚ ਪਵਾ ਦਿਤੀ, ਜਿਸ ਨਾਲ ਅੱਗ ਦਾ ਭਾਂਬੜ ਬਹੁਤ ਉੱਚਾ ਉਠਿਆ। ਦੂਰ ਦੂਰ ਤਕ ਲੋਕਾਂ ਜਾਤਾ ਦੇਵੀ ਪ੍ਰਗਟ ਹੋ ਗਈ ਹੈ । ਗੁਰੂ ਜੀ ਨੇ ਕਿਰਪਾਨ ਮਿਆਨ ਵਿਚੋਂ ਕੱਢ ਕੇ ਸਿੱਖਾਂ ਨੂੰ ਦਸਿਆ ਕਿ ਇਹੋ ਦੁਰਗਾ ਦੀ ਸ਼ਕਤੀ ਹੈ, ਇਹੋ ਉਸ ਦਾ ਵਰਦਾਨ ਹੈ, ਇਹੋ ਸੰਤਾਂ ਦੀ ਰਖਿਆ ਅਤੇ ਦੁਸ਼ਟਾਂ ਦਾ ਨਾਸ ਕਰਦੀ ਹੈ ।[32]

ਗੁਰੂ ਜੀ ਨੇ ਅਨੰਦਪੁਰ ਪਹੁੰਚ ਕੇ ਬੜਾ ਭਾਰੀ ਯੱਗ ਕੀਤਾ ਅਤੇ ਬ੍ਰਾਹਮਣਾਂ ਦੀ ਵਿਸ਼ੇਸ਼ਤਾ ਤੇ ਉੱਤਮਤਾ ਨੂੰ ਭਾਰੀ ਸੱਟ ਮਾਰੀ ਜਦ ਸਭ ਮਨੁੱਖਾਂ ਨੂੰ ਸਮਾਨ ਦੱਸ ਕੇ ਇਕੋ ਪੰਗਤ ਵਿਚ ਬੈਠਣ ਦੀ ਆਗਿਆ ਕੀਤੀ । ਬ੍ਰਾਹਮਣਾਂ ਨੇ ਦਾਨ ਲੈਣ ਤੋਂ ਇਨਕਾਰ ਕੀਤਾ । ਗੁਰੂ ਸਾਹਿਬ ਨੇ ਸਿੱਖਾਂ ਨੂੰ ਦਾਨ ਦਾ ਸਭ ਤੋਂ ਯੋਗ ਪਾਤਰ ਦੱਸ ਕੇ ਸਿੱਖਾਂ ਦੀ ਬਹੁਤ ਕੁਝ ਵਡਿਆਈ ਅਤੇ ਉਸਤਤ ਕੀਤੀ ।

ਭਗਤ ਲਛਮਣ ਸਿੰਘ ਨੇ ਲਿਖਿਆ ਹੈ[33] ਕਿ ਅਨੰਦਪੁਰ ਦੀ ਸੈਨਿਕ ਪਕਿਆਈ ਅਤੇ ਰਖਿਆ ਲਈ ੧੬੮੮-੮੯ ਈ: ਵਿਚ ਗੁਰੂ ਸਾਹਿਬ ਨੇ ਚਾਰ ਕਿਲ੍ਹੇ ਅਨੰਦਗੜ੍ਹ, ਲੋਹਗੜ੍ਹ, ਫ਼ਤਹਗੜ੍ਹ ਅਤੇ ਕੇਸਗੜ੍ਹ ਬਣਵਾਏ ।

---

32. ਭਾਈ ਵੀਰ ਸਿੰਘ ਨੇ ਦੇਵੀ 'ਪੂਜਨ ਪੜਤਾਲ' ਪੁਸਤਕ ਵਿਚ ਦੇਵੀ ਪੂਜਾ ਵਿਚਾਰ ਦਾ ਪੂਰਨ ਨਿਆਇ-ਸ਼ਕਤੀ ਨਾਲ ਖੰਡਨ ਕੀਤਾ ਹੈ । ਹੋਰ ਵੇਖੋ *Evolution of the Khalsa* Vol.II, I.B, Banerjee pp. 97-107 ਅਤੇ ਪ੍ਰੋ.ਕਰਤਾਰ ਸਿੰਘ, ਡਾ: ਨਾਰੰਗ, ਦੌਲਤ ਰਾਏ, ਮੈਕਾਲਿਫ ਆਦਿ ਦੇ ਵਿਚਾਰ ।
33. *The Life and Work of Guru Gobind Singh* p. 75.

ਗੁਰੂ ਸਾਹਿਬ ਨੇ ਮਸੰਦਾਂ ਦੇ ਕੁਚਾਲੇ, ਲੋਭ ਅਤੇ ਜ਼ੁਲਮ ਦੇਖ ਕੇ ਉਨ੍ਹਾਂ ਨੂੰ ਯੋਗ ਦੰਡ ਦਿਤੇ ਅਤੇ ਅੱਗੋਂ ਵਾਸਤੇ ਮਸੰਦਾਂ ਦੀ ਪ੍ਰਥਾ ਹੀ ਖ਼ਤਮ ਕਰ ਦਿਤੀ । ਸਿੱਖਾਂ ਨੂੰ ਸਿੱਧੇ ਗੁਰੂ ਦਰਬਾਰ ਵਿਚ ਪੁੱਜਣ ਅਤੇ ਦਰਸ਼ਨ ਭੇਟ ਹਾਜ਼ਰ ਕਰਨ ਦੀ ਆਗਿਆ ਕੀਤੀ ।

ਸਿੱਖਾਂ ਵਿਚ ਵਿਦਿਆ ਦੀ ਉੱਨਤੀ ਅਤੇ ਵਾਧੇ ਨੂੰ ਮੁੱਖ ਰਖ ਕੇ, ਖਾਸ ਕਰਕੇ ਸੰਸਕ੍ਰਿਤ ਵਿਦਿਆ ਦੀ ਸਿੱਖਾਂ ਵਿਚ ਘਾਟ ਪ੍ਰਤੀਤ ਕਰ ਕੇ, ਗੁਰੂ ਜੀ ਨੇ ਪੰਜ ਸਿੱਖ ਕਰਮ ਸਿੰਘ, ਗੰਡਾ ਸਿੰਘ, ਵੀਰ ਸਿੰਘ, ਸੈਨਾ ਸਿੰਘ ਅਤੇ ਰਾਮ ਸਿੰਘ ਨੂੰ ਬਨਾਰਸ ਭੇਜਿਆ ਜਿਥੇ ਉਹ ਕਈ ਸਾਲ ਭਗਵੇਂ ਕਪੜੇ ਪਾ ਕੇ ਅਤੇ ਬ੍ਰਹਮਚਾਰੀ ਰਹਿ ਕੇ ਵਿਦਿਆ ਪੜ੍ਹਦੇ ਰਹੇ ਅਤੇ ਜਦ ਵਾਪਸ ਆਏ ਤਾਂ ਗੁਰੂ ਜੀ ਨੇ ਖੁਸ਼ ਹੋ ਕੇ ਉਨ੍ਹਾਂ ਨੂੰ 'ਨਿਰਮਲੇ' ਆਖ ਕੇ ਨਿਵਾਜਿਆ । ਸਿੱਖਾਂ ਵਿਚ ਨਿਰਮਲੇ ਸਾਧੂਆਂ ਦੀ ਪ੍ਰਥਾ ਉਨ੍ਹਾਂ ਪੰਜ ਸਿੱਖਾਂ ਤੋਂ ਹੀ ਚਲੀ ਹੈ । ਗੁਰੂ ਜੀ ਨੇ ਪੰਡਤ ਰਘੂਨਾਥ ਨੂੰ ਅਨੰਦਪੁਰ ਵਿਚ ਸਿੱਖਾਂ ਦੀ ਸੰਸਕ੍ਰਿਤ ਵਿਦਿਆ ਲਈ ਨਿਯਤ ਕੀਤਾ ਹੋਇਆ ਸੀ ।

ਗੁਰੂ ਜੀ ਦੇ ਦਰਬਾਰ ਵਿਚ ਵਿਦਵਾਨਾਂ ਅਤੇ ਕਵੀਆਂ ਦੀ ਭਾਰੀ ਗਿਣਤੀ ਹਾਜ਼ਰ ਰਹਿੰਦੀ ਸੀ । ਉਨ੍ਹਾਂ ਦੇ ੫੨ ਕਵੀ ਪ੍ਰਸਿੱਧ ਦਸੇ ਜਾਂਦੇ ਹਨ। ਭਾਈ ਨੰਦ ਨਾਲ ਤੋਂ ਇਲਾਵਾ ਭਾਈ ਮਨੀ ਸਿੰਘ, ਭਾਈ ਦੇਸਾ ਸਿੰਘ, ਭਾਈ ਚੌਪਾ ਸਿੰਘ, ਕਵੀ ਸੈਨਾਪਤ ਆਦਿ ਮੰਨੇ ਹੋਏ ਵਿਦਵਾਨ ਸਨ । ਗੁਰੂ ਜੀ ਆਪ ਇਕ ਅਤਿ ਮਹਾਨ ਕਵਿ ਸਨ[34] ।

ਇਕ ਦਿਨ ਗੁਰੂ ਜੀ ਨੇ ਸਿੱਖਾਂ ਵਿਚ ਸੇਵਾ ਭਾਵ ਦੀ ਪਰਖ ਕਰਨ ਲਈ ਭੇਸ ਬਦਲ ਕੇ ਅਨੰਦਪੁਰ ਵਿਚ ਚਲ ਰਹੇ ਸਾਰੇ ਲੰਗਰਾਂ ਦੀ ਪੜਤਾਲ ਕੀਤੀ । ਹਰ ਥਾਂ ਲੰਗਰ ਵਲੋਂ ਅਵੇਸਲਾਪਨ ਨਜ਼ਰ ਆਇਆ,

---

34. "The West knows little of Guru Gobind Singh, one of the greatest military and most accomplished and versatile poets India has produced." Dr. Mohan Singh, *Guru Gobind Singh As a Poet.*

ਸਿਵਾਏ ਭਾਈ ਨੰਦ ਲਾਲ ਜੀ ਦੇ ਲੰਗਰ ਦੇ, ਜਿਸ ਵਿਚ ਗੁਰੂ ਜੀ ਨੂੰ ਜੋ ਕੁਝ ਕੱਚਾ ਪੱਕਾ ਹਾਜ਼ਰ ਸੀ ਪੇਸ਼ ਕੀਤਾ ਗਿਆ ।

ਇਸੇ ਤਰ੍ਹਾਂ ਇਕ ਦਿਨ ਸਿੱਖਾਂ ਦੀ ਰਹਿਤ ਪਰਖੀ ਗਈ। ਕੌਤਕੀ ਗੁਰੂ ਜੀ ਨੇ ਇਕ ਖੋਤੇ ਨੂੰ ਸ਼ੇਰ ਦੀ ਖੱਲ ਪੁਵਾ ਦਿਤੀ। ਸਾਰੇ ਉਸਨੂੰ ਸ਼ੇਰ ਸਮਝ ਕੇ ਡਰਦੇ ਰਹੇ ਜਦ ਖੋਤਾ ਰੂੜੀ ਤੇ ਜਾ ਕੇ ਹੀਂਗਿਆਂ ਤਾਂ ਪਾਜ ਖੁਲ੍ਹ ਗਿਆ। ਰਹਿਤ ਬਿਨਾਂ ਸਿੱਖਾਂ ਦੀ ਸ਼ਕਲ, ਪਹਿਰਾਵਾ, ਕੇਸ ਆਦਿ ਸਭ ਦਿਖਾਵਾ ਹਨ।

ਇਕ ਦਿਨ ਗੁਰੂ ਜੀ ਨੇ ਬਹੁਤ ਸਾਰੇ ਚੌਲ ਪਕਵਾਏ ਤੇ ਫਿਰ ਬਾਹਰ ਧਰਤੀ ਤੇ ਕੁੱਤਿਆਂ ਦੇ ਖਾਣ ਲਈ ਖਿਲਾਰ ਦਿਤੇ ਗਏ । ਭਾਵੇਂ ਸਾਰਿਆਂ ਲਈ ਕਾਫ਼ੀ ਖ਼ੁਰਾਕ ਸੀ ਪਰ ਕੁੱਤੇ ਲੜ ਲੜ ਕੇ ਹਲਕਾਨ ਹੋ ਰਹੇ ਸਨ । ਬਿਨਾਂ ਸੰਤੋਖ ਅਤੇ ਵੰਡ ਕੇ ਛਕਣ ਦੀ ਰੁਚੀ ਦੇ ਮਨੁਖ ਪਸ਼ੂਆਂ ਤੋਂ ਘਟ ਨਹੀਂ ।

ਇਕ ਦਿਨ ਦਰਬਾਰ ਵਿਚ ਗੁਰੂ ਜੀ ਨੂੰ ਪਿਆਸ ਮਹਿਸੂਸ ਹੋਈ। ਇਕ ਅਮੀਰ ਘਰਾਣੇ ਦਾ ਲੜਕਾ ਪਾਣੀ ਦਾ ਗਿਲਾਸ ਲਿਆਇਆ । ਗੁਰੂ ਸਾਹਿਬ ਨੇ ਉਸ ਦੇ ਕੋਮਲ ਹੱਥ ਦੇਖ ਕੇ ਪੁਛਿਆ, ਕਿ ਉਹ ਕੋਈ ਕੰਮ ਵੀ ਕਰਦਾ ਹੈ ਕੇ ਨਹੀਂ ? ਉਸ ਦੇ ਦੱਸਣ ਤੇ ਕਿ ਉਸ ਨੂੰ ਕੰਮ ਕਰਨ ਦੀ ਲੋੜ ਨਹੀਂ ਪੈਂਦੀ, ਗੁਰੂ ਜੀ ਨੇ ਪਾਣੀ ਸਵੀਕਾਰ ਨਾ ਕੀਤਾ। ਕਿਰਤ ਦੀ ਮਹੱਤਾ ਇਸ ਤਰ੍ਹਾਂ ਸਿੱਖਾਂ ਨੂੰ ਦ੍ਰਿੜ੍ਹ ਕਰਾਈ ਗਈ।

ਇਕ ਦਿਨ ਦਰਬਾਰ ਵਿਚ ਬੈਠੇ ਸਿੰਘਾਂ ਵਿਚ ਗੁਰੂ ਜੀ ਨੇ ਅਚਾਨਕ ਬਚਨ ਕੀਤਾ, 'ਹਾਜ਼ਰ ਸੋ ਗੈਰ ਹਾਜ਼ਰ, ਗੈਰ ਹਾਜ਼ਰ ਸੋ ਹਾਜ਼ਰ ।' ਸਿੱਖ ਬਹੁਤ ਹੈਰਾਨ ਹੋਏ । ਕੁਝ ਦੂਰ ਮਦਾਰੀ ਦਾ ਤਮਾਸ਼ਾ ਹੋ ਰਿਹਾ ਸੀ । ਕਈ ਸਿੱਖ ਉਠ ਕੇ ਚਲੇ ਗਏ ਸਨ, ਪਰ ਉਨ੍ਹਾਂ ਦਾ ਧਿਆਨ ਗੁਰੂ ਜੀ ਵਲ ਸੀ। ਜਿਹੜੇ ਦਰਬਾਰ ਵਿਚ ਸਨ ਉਨ੍ਹਾਂ ਦਾ ਧਿਆਨ ਤਮਾਸ਼ੇ ਵਲ ਸੀ । ਰਮਜ਼ ਇਹ ਸਮਝਾਈ ਕਿ ਹਜ਼ੂਰੀ ਮਨ ਦੀ ਹੈ, ਤਨ ਦੀ ਨਹੀਂ । ਸਿੱਖਾਂ ਦਾ ਮਨ ਹਾਜ਼ਰ ਹੋਣਾ ਚਾਹੀਦਾ ਹੈ ।

ਇਕ ਦਿਨ ਹੁਸ਼ਿਆਰਪੁਰ ਪੁਜ ਕੇ ਆਪਣੇ ਪਿਆਰੇ ਸਿੱਖ਼ ਭਾਈ ਜੋਗਾ ਸਿੰਘ ਨੂੰ ਇਕ ਵੇਸਵਾ ਦੇ ਕਪਟ ਜਾਲ ਵਿਚੋਂ ਬਚਾਇਆ । ਇਸ ਤਰ੍ਹਾਂ ਸ੍ਵੈਮਾਨ ਦੀ ਨਿਵਿਰਤੀ ਅਤੇ ਆਚਰਣ ਦੀ ਦ੍ਰਿੜਤਾ ਉਤੇ ਜ਼ੋਰ ਦਿਤਾ ਗਿਆ ।

## ਖਾਲਸਾ ਸਾਜਣਾ

ਸੰਨ ੧੬੯੯ ਦੀ ਵਿਸਾਖੀ ਭਾਰਤ ਦੇ ਇਤਿਹਾਸ ਦਾ ਇਕ ਵੱਡਾ ਦਿਨ ਸੀ । ਇਸ ਪਵਿਤਰ ਦਿਨ 'ਖਾਲਸਾ' ਪੰਥ ਸਜਾਇਆ ਗਿਆ। ਜਦ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਹੋਈ ਸੀ ਤਾਂ ਸਿੱਖ ਔਰੰਗਜ਼ੇਬ ਤੋਂ ਡਰ ਕੇ ਆਪਣੇ ਕੇਸ-ਰਹਿਤ ਹਿੰਦੂ-ਰੂਪ ਦੀ ਆੜ ਵਿਚ ਲੁਕ ਗਏ ਸਨ ਅਤੇ ਕੋਈ ਸ਼ਹੀਦ-ਗੁਰੂ ਜੀ ਦੀ ਸੀਸ ਚੁਕਣ ਲਈ ਨਾ ਨਿਤਰਿਆ। ਜਦ ਇਹ ਗਲ ਦਸਮ ਗੁਰੂ ਜੀ ਪਾਸ ਅਨੰਦਪੁਰ ਪੁੱਜੀ ਤਾਂ ਉਹ ਡੂੰਘੀ ਸੋਚ ਵਿਚ ਡੁੱਬ ਗਏ । ਗੁਰੂ ਜੀ ਨੇ ਕਾਫੀ ਸੋਚ ਵਿਚਾਰ ਅਤੇ ਆਤਮਕ ਅਨੁਭਵ ਤੋਂ ਬਾਅਦ ਇਹ ਫੈਸਲਾ ਕੀਤਾ ਕਿ ਸਿੱਖ ਦਾ ਰੂਪ ਨਿਆਰਾ ਅਤੇ ਪਰਗਟ ਹੋਣਾ ਚਾਹੀਦਾ ਹੈ । ਦਲੇਰੀ ਸਭ ਤੋਂ ਵਡਾ ਆਤਮਕ ਗੁਣ ਹੈ । ਜੇ ਸਿਖ ਬਿਪਤਾ ਵੇਲੇ ਡਰਦੇ ਲੁਕਦੇ ਰਹੇ ਤਾਂ ਉਹ ਕਿਵੇਂ ਯੋਧੇ ਬਣਨਗੇ ?

ਜਦ ਔਰੰਗਜ਼ੇਬ ਦਾ ਜ਼ੁਲਮ ਹੱਦੋਂ ਵਧ ਗਿਆ, ਨਾ ਧਰਮ ਸੁਰਖਿਅਤ, ਨਾ ਪੱਤ ਆਬਰੋ, ਨਾ ਜਾਨ, ਨਾ ਮਾਲ, ਨਾ ਆਜ਼ਾਦੀ ਸੁਰਖਿਅਤ, ਨਾ ਸੰਸਕ੍ਰਿਤੀ, ਤਾਂ ਗੁਰੂ ਜੀ ਇਹ ਸਭ ਦੇਖ ਕੇ ਬਹੁਤ ਉਦਾਸ ਰਹਿਣ ਲਗੇ । ਜਦ ਸਿੱਖਾਂ ਨੇ ਆ ਕੇ ਦਸਿਆ ਕਿ ਅਨੰਦਪੁਰ ਦੇ ਗਿਰਦ ਮੁਗਲ ਫੌਜਾਂ ਦੇ ਪਹਿਰੇ ਲਗੇ ਹੋਏ ਹਨ ਤਾਂ ਜੋ ਸਿੱਖ ਉਥੇ ਜਾ ਨਾ ਸਕਣ, ਤਾਂ ਗੁਰੂ ਜੀ ਨੇ ਪੱਕਾ ਫ਼ੈਸਲਾ ਕਰ ਲਿਆ ਕਿ ਧਰਮ ਦੀ ਰਖਿਆ ਦਾ ਅਖ਼ੀਰੀ ਕਦਮ ਚੁੱਕਣ ਦਾ ਸਮਾਂ ਆ ਗਿਆ ਹੈ । ਉਹ ਸੀ ਤਿਆਰ ਬਰ ਤਿਆਰ, ਸਨਦਬਧ, ਜਟਾ ਜੂਟ, ਸਾਬਤ ਸੂਰਤ ਖਾਲਸਾ ਸਾਜਣਾ ।

ਖਾਲਸਾ ਸਾਜਣ ਦੀ ਘਟਨਾ ਜਗਤ ਪ੍ਰਸਿੱਧ ਹੈ । ਇਸ ਲਈ ਏਥੇ ਬਹੁਤ ਵਿਸਥਾਰ ਦੀ ਲੋੜ ਨਹੀਂ ਜਾਪਦੀ । ਗੁਰੂ ਜੀ ਨੇ ਭਰੇ ਦਰਬਾਰ ਵਿਚ ਤੇ ਸਿੱਖਾਂ ਦੀ ਭਾਰੀ ਗਿਣਤੀ ਵਿਚ, ਸਿੱਖਾਂ ਪਾਸੋਂ 'ਸੀਸ' ਦੀ ਮੰਗ ਕੀਤੀ । ਇਹ ਮੰਗ ਤਾਂ ਦੋ ਸੌ ਸਾਲ ਪਹਿਲਾਂ ਗੁਰੂ ਨਾਨਕ ਨੇ ਵੀ ਕੀਤੀ ਸੀ : ''ਜਉ ਤਉ ਪ੍ਰੇਮ ਖੇਲਣ ਕਾ ਚਾਉ । ਸਿਰੁ ਧਰਿ ਤਲੀ ਗਲੀ ਮੇਰੀ ਆਉ ।। ਇਤੁ ਮਾਰਗਿ ਪੈਰੁ ਧਰੀਜੈ ।। ਸਿਰੁ ਦੀਜੈ ਕਾਣਿ ਨ ਕੀਜੈ ।।'' ਉਸ ਵੇਲੇ ਕੇਵਲ ਭਾਈ ਲਹਿਣਾ ਜੀ (ਗੁਰੂ ਅੰਗਦ ਸਾਹਿਬ) ਗੁਰੂ ਆਸ਼ੇ ਤੇ ਪੂਰੇ ਉਤਰੇ ਸਨ । ਹੁਣ ਪੰਜ ਸਿੱਖ ਨਿੱਤਰੇ—ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਹਿੰਮਤ ਸਿੰਘ, ਭਾਈ ਮੋਹਕਮ ਸਿੰਘ ਅਤੇ ਭਾਈ ਸਾਹਿਬ ਸਿੰਘ । ਇਨ੍ਹਾਂ ਵਿਚੋਂ ਤਿੰਨ ਹੇਠਲੀਆਂ ਜਾਤਾਂ ਵਿਚੋਂ ਸਨ । ਚਰਨਾਮ੍ਰਿਤ ਦੀ ਥਾਂ ਗੁਰੂ ਜੀ ਨੇ ਖੰਡੇ ਦਾ ਅੰਮ੍ਰਿਤਪਾਹੁਲ ਤਿਆਰ ਕੀਤਾ, ਪੰਜ 'ਪਿਆਰਿਆਂ' ਨੂੰ ਛਕਾਇਆ ਅਤੇ ਫਿਰ ਉਨ੍ਹਾਂ ਪਾਸੋਂ ਆਪ ਛਕਿਆ । ਗੁਰੂ ਜੀ ਉਸ ਦਿਨ ਤੋਂ ਗੋਬਿੰਦ ਰਾਏ ਤੋਂ ਗੋਬਿੰਦ ਸਿੰਘ ਬਣ ਗਏ । ਹਰ ਸਿੱਖ ਸਿੰਘ ਬਣ ਗਿਆ ਤੇ ਸਿੱਖ ਇਸਤ੍ਰੀ ਸਿੰਘਣੀ—ਅਰਥਾਤ ਸ਼ੇਰ ਤੇ ਸ਼ੇਰਨੀ । ਪੰਜ ਕਕਾਰ ਜ਼ਰੂਰੀ ਹੋ ਗਏ: ਕੇਸ, ਕੰਘਾ, ਕਿਰਪਾਨ, ਕੱਛਾ ਅਤੇ ਕੜਾ। ਚਾਰ ਕੁਰਹਿਤਾਂ ਦੀ ਮਨਾਹੀ ਕੀਤੀ ਗਈ:ਵਿਭਚਾਰ, ਕੱਠਾ ਮਾਸ ਖਾਣਾ, ਤੰਮਾਕੂ (ਸਿਗਰਟ) ਪੀਣਾ ਅਤੇ ਕੇਸਾਂ ਦੀ ਬੇਅਦਬੀ ਕਰਨਾ। ਕੁੱਠੇ ਮਾਸ ਦੀ ਮਨਾਹੀ ਤੋਂ ਯੋਗ ਢੰਗ ਨਾਲ ਬਣਾਇਆ ਮਾਸ (ਝਟਕਾ) ਖਾਣ ਦੀ ਆਗਿਆ ਸਪਸ਼ਟ ਹੈ । ਸਿੱਖਾਂ ਵਿਚ ਸਭ ਵਰਨ-ਜਾਤਾਂ ਬਰਾਬਰ ਹੋ ਗਈਆਂ, ਨਾ ਕੋਈ ਉੱਚਾ ਨਾ ਨੀਵਾਂ । ਗੁਰੂ ਜੀ ਆਪ ਸਿੰਘਾਂ ਤੋਂ ਅੰਮ੍ਰਿਤ ਛਕ ਕੇ ਸੰਗਤ ਦੇ ਬਰਾਬਰ ਹੋ ਗਏ । ਇਸ ਤਰ੍ਹਾਂ ਇਕ ਨਵੇਂ ਭਾਈਚਾਰੇ ਦੀ ਨੀਂਹ ਰੱਖੀ ਗਈ, ਜਿਸ ਦੀ ਮਿਸਾਲ ਦੁਨੀਆਂ ਦੇ ਇਤਿਹਾਸ ਵਿਚ ਨਹੀਂ ਮਿਲਦੀ । 'ਖਾਲਸਾ' ਇਕ ਖ਼ਾਲਿਸ (ਪਵਿਤਰ) ਚੁਣੇ ਹੋਏ, ਸੰਤ-ਸਿਪਾਹੀ, ਉਚੇ ਆਚਰਨ ਵਾਲੇ, ਬੀਰ ਯੋਧੇ ਨਾਇਕਾਂ ਦਾ ਭਾਈਚਾਰਾ ਜਾਂ ਸਮਾਜ ਹੈ ਜੋ ਅਕਾਲ ਪੁਰਖ ਦਾ

ਨਿਵਾਜਿਆ[35] ਹੋਇਆ, ਵਿਸ਼ੇਸ਼ ਤੇ ਨਿਆਰਾ ਪੰਥ ਹੈ । ਕੁਝ ਦਿਨਾਂ ਵਿਚ ਹੀ ਅੰਮ੍ਰਿਤ ਛਕਣ ਵਾਲਿਆਂ ਦੀ ਗਿਣਤੀ ੮੦ ਹਜ਼ਾਰ ਤਕ ਪੁੱਜ ਗਈ।

੪. ਅਨੰਦ ਪੁਰ ਦਾ ਘੇਰਾ ਅਤੇ ਵੱਡਾ ਦੁਖਾਂਤ

ਜਦ ਪਹਾੜੀ ਰਾਜੇ ਲੜਾਈ ਦੇ ਮੈਦਾਨ ਵਿੱਚ ਗੁਰੂ ਜੀ ਦਾ ਟਾਕਰਾ ਨਾ ਕਰ ਸਕੇ ਤਾਂ ਉਨ੍ਹਾਂ ਨੇ ਧੋਖੇ ਤੇ ਧ੍ਰੋਹ ਨਾਲ ਗੁਰੂ ਜੀ ਦੇ ਜੀਵਨ-ਘਾਤ ਦੀਆਂ ਵਿਉਂਤਾਂ ਬਣਾਈਆਂ। ਖ਼ਾਲਸਾ ਸਾਜਣ ਦੀ ਘਟਨਾ ਨੇ ਉਨ੍ਹਾਂ ਦੇ ਦਿਲਾਂ ਵਿਚ ਹੋਰ ਵਧੇਰੇ ਈਰਖਾ ਦੀ ਅੱਗ ਭੜਕਾ ਦਿਤੀ । ਜਦ ਅੰਮ੍ਰਿਤ ਛਕਾਣ ਅਤੇ ਖ਼ਾਲਸਾ ਪੰਥ ਸਾਜਣ ਦੀ ਸਰਕਾਰੀ ਸੂਹੀਆਂ ਵਲੋਂ ਔਰੰਗਜ਼ੇਬ ਨੂੰ ਸੂਚਨਾ ਦੱਖਣ ਵਿਚ ਪੁੱਜੀ ਤਾਂ ਉਹ ਵੀ ਬਹੁਤ ਚਿੰਤਾਤੁਰ ਹੋਇਆ । ਪਹਾੜੀ ਰਾਜਿਆਂ ਵਲੋਂ ਇਕ ਬੇਨਤੀ ਪੱਤਰ ਔਰੰਗਜ਼ੇਬ ਵਲ ਗੁਰੂ ਜੀ ਵਿਰੁਧ ਸਹਾਇਤਾ ਮੰਗਣ ਹਿਤ ਭੇਜਿਆ ਗਿਆ, ਜੋ ਸ਼ਾਹੀ ਫ਼ਰਮਾਨ ਦੇ ਰੂਪ ਵਿਚ ਵਜ਼ੀਰ ਖ਼ਾਨ 'ਸੂਬਾ' ਸਰਹੰਦ ਵਲ ਰਾਜਿਆ ਪਾਸੋਂ ਲੜਾਈ ਦਾ ਖਰਚ ਲੈ ਕੇ ਫ਼ੌਜੀ ਮਦਦ ਕਰਨ ਦੇ ਆਦੇਸ਼ ਸਮੇਤ ਭੇਜ ਦਿਤਾ ਗਿਆ ।

ਗੁਰੂ ਜੀ ਉਤੇ ਪਹਿਲਾ ਲੁਕਵਾਂ ਹੱਲਾ ਪਹਾੜੀ ਰਾਜੇ ਬਲੀਆ ਚੰਦ ਅਤੇ ਆਲਮ ਚੰਦ ਤਲੋਂ ਕੀਤਾ ਗਿਆ, ਜਦ ਕਿ ਆਪ ਕੁਝ ਸਿੰਘਾਂ ਨਾਲ ਦੂਨ ਵਾਦੀ ਵਿਚ ਸ਼ਿਕਾਰ ਖੇਡ ਰਹੇ ਸਨ । ਸਿੰਘਾਂ ਨੇ ਪਹਾੜੀ ਸੈਨਾ ਦਾ ਡੱਟ ਕੇ ਟਾਕਰਾ ਕੀਤਾ ਅਤੇ ਦੋਵੇਂ ਪਹਾੜੀ ਰਾਜੇ ਬੁਰੀ ਤਰ੍ਹਾਂ ਘਾਇਲ ਹੋਏ । ਇਸ ਹਾਰ ਤੋਂ ਪਹਾੜੀ ਰਾਜੇ ਬਹੁਤ ਭੈਭੀਤ ਹੋਏ ਅਤੇ

---

35. ਵਾਹਿਗੁਰੂ ਜੀ ਕਾ ਖ਼ਾਲਸਾ ।' ਅਤੇ 'ਵਾਹਿਗੁਰੂ ਜੀ ਕੀ ਫ਼ਤਹ ।' ਦਾ ਭਾਵ ਇਹੀ ਹੈ। ਇਹ ਸਿਖ ਪੰਥ ਦਾ ਪ੍ਰਸਿੱਧ ਨਾਅਰਾ ਹੈ । ਸਤਿ ਸ੍ਰੀ ਅਕਾਲ ਦਾ ਭਾਵ ਇਹ ਵੀ ਅਕਾਲ ਪੁਰਖ ਸੱਚੇ ਰੱਬ ਦੀ ਉਸਤਿਤ ਹੈ । ਦੇਗ, ਤੇਗ ਅਤੇ ਫ਼ਤਹ ਤਿੰਨ ਵੱਡੀਆਂ ਦਾਤਾਂ ਖ਼ਾਲਸੇ ਨੂੰ ਮਿਲਿਆਂ-
ਦੇਗੋ ਤੇਗੋ ਫਤਿਹੋ ਨੁਸਰਤ ਬੇਦਰੰਗ ।
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ ।

ਉਨ੍ਹਾਂ ਸਿਵਾਏ ਮੁਗਲ ਫ਼ੌਜ ਦੀ ਸਹਾਇਤਾ ਪ੍ਰਾਪਤ ਕਰਨ ਦੇ ਹੋਰ ਕੋਈ ਚਾਰਾ ਨਾ ਦੇਖਿਆ ।

ਬਾਦਸ਼ਾਹੀ ਹੁਕਮ ਦੀ ਪਾਲਣਾ ਹਿਤ 'ਸੂਬਾ' (ਸੂਬਾਦਾਰ) ਸਰਹੰਦ ਨੇ ਦਸ ਹਜ਼ਾਰ ਫ਼ੌਜ ਸਮੇਤ ਜਰਨੈਲ ਆਦੀਨਾ ਬੇਗ[36] ਅਤੇ ਪੈਂਦਾ ਖ਼ਾਨ ਨੂੰ ਅਨੰਦਪੁਰ ਤੇ ਹਮਲਾ ਕਰਨ ਲਈ ਭੇਜਿਆ। ਪਹਾੜੀ ਰਾਜੇ ਭੀਮ ਚੰਦ, ਬੀਰ ਚੰਦ ਆਦਿ ਵੀ ਆਪਣੀ ਫ਼ੌਜ ਸਮੇਤ ਇਸ ਮੁਗ਼ਲ ਫ਼ੌਜ ਨਾਲ ਰੋਪੜ ਦੇ ਸਥਾਨ ਤੇ ਸ਼ਾਮਲ ਹੋ ਗਏ । ਇਹ ਲੜਾਈ ਦੋਹਾਂ ਪਾਸਿਓਂ ਬੜੇ ਜੋਸ਼ ਨਾਲ ਲੜੀ ਗਈ । ਜਿੱਤ ਗੁਰੂ ਜੀ ਨੂੰ ਪ੍ਰਾਪਤ ਹੋਈ। ਪੈਂਦਾ ਖਾਨ ਗੁਰੂ ਜੀ ਦੇ ਹੱਥੋਂ ਮਾਰਿਆ ਗਿਆ ਅਤੇ ਆਦੀਨਾ ਬੇਗ ਵੀ ਜ਼ਖਮੀ ਹੋਇਆ । ਗੁਰੂ ਜੀ ਦੇ ਵੱਡੇ ਸਾਹਿਬਜ਼ਾਦੇ ਅਜੀਤ ਸਿੰਘ ਅਤੇ ਭਾਈ ਊਦੈ ਸਿੰਘ ਤੇ ਭਾਈ ਬਚਿੱਤਰ ਸਿੰਘ (ਭਾਈ ਮਨੀ ਸਿੰਘ ਜੀ ਦੇ ਸਪੁੱਤਰਾਂ) ਨੇ ਇਸ ਯੁਧ ਵਿਚ ਖ਼ਾਸ ਤੌਰ ਤੇ ਬਹਾਦਰੀ ਦੇ ਕਾਰਨਾਮੇ ਦਿਖਾਏ । ਮੁਗ਼ਲ ਅਤੇ ਪਹਾੜੀ ਫ਼ੌਜ ਰਾਹ ਖਾ ਕੇ ਮੁੜ ਗਈ ।

ਇਸ ਹਾਰ ਉਪਰੰਤ ਪਹਾੜੀ ਰਾਜਿਆਂ ਨੇ ਸਲਾਹ ਕਰ ਕੇ ਫ਼ੈਸਲਾ ਕੀਤਾ ਕਿ ਰਾਜਾ ਅਜਮੇਰ ਚੰਦ ਕਹਿਲੂਰੀਆ ਨੂੰ ਔਰੰਗਜ਼ੇਬ ਪਾਸ ਏਲਚੀ ਬਣਾ ਕੇ ਭੇਜਿਆ ਜਾਏ ਤਾਂ ਜੋ ਫਿਰ ਗੁਰੂ ਜੀ ਦੇ ਵਿਰੁਧ ਫ਼ੌਜੀ ਸਹਾਇਤਾ ਪ੍ਰਾਪਤ ਕੀਤੀ ਜਾਏ ਪਰੰਤੂ ਰਾਜਾ ਭੂਪ ਚੰਦ ਹੰਡੂਰੀਆਂ ਦੇ ਜ਼ੋਰ ਦੇਣ ਤੇ ਇਹ ਫ਼ੈਸਲਾ ਹੋਇਆ ਕਿ ਪਹਾੜੀ ਰਾਜੇ ਆਪਣੀਆਂ ਫ਼ੌਜਾਂ ਇਕੱਠੀਆਂ ਕਰ ਕੇ ਆਪ ਹੀ ਲੜਨ ਅਤੇ ਅਨੰਦਪੁਰ ਨੂੰ ਘੇਰ ਕੇ ਗੁਰੂ ਜੀ ਦੀ ਤਾਕਤ ਦਾ ਖ਼ਾਤਮਾ ਕਰਨ। ਇਸ ਮਤੇ ਅਨੁਸਾਰ ਪਹਾੜੀ ਰਾਜਿਆਂ ਨੇ ਭਾਰੀ ਸੈਨਾ ਇਕੱਤਰ ਕੀਤੀ ਅਤੇ ਅਨੰਦਪੁਰ ਨੂੰ ਘੇਰ

---

36. ਮੈਕਾਲਿਫ ਨੇ ਦੀਨ ਬੇਗ ਲਿਖਿਆ ਹੈ *Sikh Religion* Vol. V. P. 124. ਪਰੰਤੂ ਡਾ: ਤ੍ਰਿਲੋਚਨ ਸਿੰਘ ਨੇ ਦੀਨਾ ਬੇਗ (ਗੁਰੂ ਗੋਬਿੰਦ ਸਿੰਘ. ਪੰਨਾ 22) ਅਤੇ ਭਗਤ ਲਛਮਣ ਸਿੰਘ ਨੇ ਆਦੀਨਾ ਬੇਗ ਲਿਖਿਆ ਹੈ *op. cit*. p. 65. ਆਦੀਨਾ ਬੇਗ, ਨਾਮ ਸ਼ੁਧ ਜਾਪਦਾ ਹੈ ।

ਲਿਆ । ਗੁਰੂ ਜੀ ਨੇ ਆਪਣੀ ਫ਼ੌਜ ਦੀ ਕਮਾਨ ਸਾਹਿਬ ਅਜੀਤ ਸਿੰਘ, ਭਾ: ਦਇਆ ਸਿੰਘ, ਭਾ: ਉਦੈ ਸਿੰਘ, ਭਾ: ਸਾਹਿਬ ਸਿੰਘ, ਭਾ: ਮਾਨ ਸਿੰਘ, ਭਾ: ਬਚਿੱਤਰ ਸਿੰਘ, ਭਾ: ਮੁਹਕਮ ਸਿੰਘ ਆਦਿ ਨਾਮੀ ਯੋਧਿਆਂ ਦੇ ਹੱਥ ਦਿਤੀ । ਪਹਾੜੀ ਰਾਜੇ ਅਨੰਦਪੁਰ ਵਿਚ ਦਾਖ਼ਲ ਨਾ ਹੋ ਸਕੇ ਅਤੇ ਕਈ ਮਹੀਨੇ ਘੇਰਾ ਪਿਆ ਰਿਹਾ । ਅਖ਼ੀਰ ਤੇ ਰਾਜਾ ਕੇਸਰੀ ਚੰਦ ਜਸਵਾਲੀਆ, ਕਾਂਗੜੇ ਦਾ ਰਾਜਾ ਘੁਮੰਡ ਚੰਦ ਅਤੇ ਰੰਗੜ ਤੇ ਗੁੱਜਰ ਮੁਸਲਮਾਨਾਂ ਦਾ ਪ੍ਰਸਿੱਧ ਆਗੂ ਜਗਤਉਲਾ[37] ਮਾਰੇ ਗਏ ਅਤੇ ਪਹਾੜੀ ਸੈਨਾ ਬਹੁਤ ਸਾਰੀ ਮਾਰੀ ਗਈ, ਬਾਕੀ ਖਿੰਡ ਗਈ । ਏਸ ਯੁਧ ਦੀ ਇਕ ਪ੍ਰਸਿੱਧ ਘਟਨਾ ਭਾਈ ਬਚਿੱਤਰ ਸਿੰਘ ਦਾ ਕੇਸਰੀ ਚੰਦ ਦੇ ਭੇਜੇ ਹੋਏ ਮਸਤ ਹਾਥੀ ਦਾ ਟਾਕਰਾ ਕਰਨਾ ਅਤੇ ਉਸ ਦਾ ਮੂੰਹ ਮੋੜ ਦੇਣਾ ਸੀ । ਇਕ ਸਿੱਖ ਦੁਨੀ ਚੰਦ ਦਾ ਮਾਝੇ ਦੇ ੫੦੦ ਸਿੱਖਾਂ ਦੀ ਫ਼ੌਜ ਸਮੇਤ ਅਨੰਦਪੁਰ ਤੋਂ ਰਾਤੋਂ ਰਾਤ ਖਿਸਕ ਜਾਣਾ ਅਤੇ ਗੁਰੂ ਜੀ ਦੀ ਨਾਰਾਜ਼ਗੀ ਵਾਲੀ ਘਟਨਾ ਵੀ ਏਸੇ ਲੜਾਈ ਵਿਚ ਵਾਪਰੀ । ਇਸ ਲੜਾਈ ਵਿਚ ਰਾਜਾ ਮੰਡੀ ਨੇ ਗੁਰੂ ਜੀ ਨਾਲ ਸੁਲਹ ਕਰ ਲੈਣ ਦੀ ਪ੍ਰੇਰਨਾ ਕੀਤੀ ਪਰ ਹੋਰ ਰਾਜੇ ਨਾ ਮੰਨੇ ।

ਪਹਾੜੀ ਰਾਜੇ ਖਾਸ ਕਰਕੇ ਭੀਮ ਚੰਦ ਤੇ ਅਜਮੇਰ ਚੰਦ, ਫਿਰ ਸੂਬੇਦਾਰ ਸਰਹੰਦ ਅਤੇ ਸੂਬੇਦਾਰ ਦਿੱਲੀ ਪਾਸ ਜਾ ਫ਼ਰਿਆਦੀ ਹੋਏ । ਇਨ੍ਹਾਂ ਦੋਹਾਂ ਸੂਬੇਦਾਰਾਂ ਨੇ ਔਰੰਗਜ਼ੇਬ ਨੂੰ ਲਿਖਿਆ । ਬਾਦਸ਼ਾਹ ਵਲੋਂ ਸੂਬੇਦਾਰ ਸਰਹੰਦ ਨੂੰ ਸਿੱਖਾਂ ਦੀ ਤਾਕਤ ਨਸ਼ਟ ਕਰਨ ਦੀ ਤਾਕੀਦ ਹੋਈ। ਕਈ ਇਤਿਹਾਸਕਾਰਾਂ (ਜਿਵੇਂ ਭਗਤ ਲਛਮਣ ਸਿੰਘ) ਅਨੁਸਾਰ ਪਹਾੜੀ ਰਾਜਿਆਂ ਦੇ ਗਊ ਦੀ ਸੌਗੰਧ ਖਾ ਕੇ ਬੇਨਤੀ ਕਰਨ ਤੇ, ਕਿ ਜੇ ਗੁਰੂ ਜੀ ਅਨੰਦਪੁਰ ਖ਼ਾਲੀ ਕਰ ਦੇਣ ਤਾਂ ਸੁਲਹ ਹੋ ਜਾਏਗੀ, ਅਨੰਦਪੁਰ ਤੋਂ ਨਿਕਲ ਕੇ ਗੁਰੂ ਜੀ ਨੇ ਪਿੰਡ ਨਿਰਮੋਹ (ਕੀਰਤਪੁਰ ਦੇ ਨੇੜੇ) ਜਾ ਡੇਰਾ ਕੀਤਾ । ਮੈਕਾਲਿਫ਼ ਅਨੁਸਾਰ ਗੁਰੂ ਜੀ ਨੇ ਲੜਾਈ ਦੀ ਨੀਤੀ (Strategy) ਨੂੰ ਮੁੱਖ ਰੱਖ ਕੇ ਅਜੇਹਾ ਕੀਤਾ, ਕਿਉਂਕਿ ਉਨ੍ਹਾਂ

37. ਭਗਤ ਲਛਮਣ ਸਿੰਘ *(op. cit.)* ਅਨੁਸਾਰ, ਅਜਮਤ ਉੱਲਾ ।

ਨੂੰ ਉਸ ਵੇਲੇ ਮੁਗ਼ਲ ਫ਼ੌਜਾਂ ਦੇ ਅਨੰਦਪੁਰ ਵਲ ਵਧਣ ਦੀ ਖ਼ਬਰ ਪੁੱਜ ਚੁੱਕੀ ਸੀ । ਪਹਾੜੀ ਰਾਜਿਆਂ ਨੇ ਧਰੋਹ ਨਾਲ ਗੁਰੂ ਜੀ ਨੂੰ ਸ਼ਹੀਦ ਕਰਨ ਦੇ ਇਸ ਸਮੇਂ ਕਈ ਉਪਰਾਲੇ ਕੀਤੇ । ਭਾਰੀ ਇਨਾਮ ਦਾ ਲਾਲਚ ਦੇ ਕੇ ਇਕ ਨਿਸ਼ਾਨਚੀ ਪਾਸੋਂ ਗੁਰੂ ਜੀ ਨੂੰ ਗੋਲੀ ਦਾ ਨਿਸ਼ਾਨਾ ਬਨਾਣ ਦਾ ਵੀ ਕਮੀਨਾ ਜਤਨ ਕੀਤਾ ਗਿਆ, ਜਿਸ ਨਾਲ ਗੁਰੂ ਜੀ ਦੇ ਪਾਸ ਖੜਾ ਇਕ ਸਿੰਘ[38] ਸ਼ਹੀਦ ਹੋ ਗਿਆ । ਗੁਰੂ ਜੀ ਨੇ ਇਕ ਦਮ ਤੀਰਾਂ ਦਾ ਵਾਰ ਕਰਕੇ ਨਿਸ਼ਾਨਚੀ ਅਤੇ ਉਸਦੇ ਭਾਈ ਦੂਹਾਂ ਨੂੰ ਮਾਰ ਦਿਤਾ । ਵਜ਼ੀਰ ਖ਼ਾਨ ਅਤੇ ਪਹਾੜੀ ਰਾਜਿਆਂ ਦੀ ਸੈਨਾ ਨੂੰ ਨਿਰਮੋਹ ਪਿੰਡ ਦੇ ਨੇੜੇ ਗੁਰੂ ਜੀ ਨੇ ਰੋਕਿਆ ਅਤੇ ਖ਼ੂਨੀ ਯੁਧ ਹੁੰਦਾ ਰਿਹਾ ਪਰੰਤੂ ਗੁਰੂ ਜੀ ਨੇ ਸੈਨਿਕ ਨੀਤੀ ਨੂੰ ਮੁੱਖ ਰਖ ਕੇ ਸਤਲੁਜ ਦੇ ਪਾਰ ਚਲੇ ਜਾਣਾ ਉਚਿਤ ਸਮਝਿਆ । ਦੁਸ਼ਮਨ ਦਾ ਟਾਕਰਾ ਕਰਦੇ ਹੋਏ ਗੁਰੂ ਜੀ ਸਤਲੁਜ ਪਾਰ ਕਰ ਗਏ ਅਤੇ ਆਪਣੇ ਮਿੱਤਰ ਧਰਮਪਾਲ ਰਾਜਾ ਬਸਾਲੀ ਪਾਸ ਜਾ ਠਹਿਰੇ । ਵਜ਼ੀਰ ਖਾਨ ਅਤੇ ਪਹਾੜੀ ਰਾਜੇ ਵਾਪਸ ਮੁੜ ਗਏ ।

ਰਾਜਾ ਭਬੋਰ ਨੇ ਵੀ ਇਸ ਸਮੇਂ ਗੁਰੂ ਜੀ ਨਾਲ ਸ਼ਰਧਾ ਅਤੇ ਪਰੇਮ ਦਾ ਪਰਗਟਾ ਕੀਤਾ । ਕੁਝ ਸਿੱਖਾਂ ਦੇ ਸ਼ਿਕਾਇਤ ਕਰਨ ਤੇ ਕਲਮੋਟ ਦੇ ਰੰਘੜਾਂ ਅਤੇ ਗੁੱਜਰਾਂ ਨੂੰ ਉਨ੍ਹਾਂ ਦੇ ਸਿੱਖਾਂ ਉਤੇ ਕੀਤੇ ਜ਼ੁਲਮਾਂ ਦੀ ਸਜ਼ਾ ਦਿਤੀ ਗਈ। ਜਦ ਫ਼ੌਜਾਂ ਨੂੰ ਕਾਫ਼ੀ ਆਰਾਮ ਮਿਲ ਗਿਆ ਤਾਂ ਭਾਈ ਦਇਆ ਸਿੰਘ ਅਤੇ ਊਦੈ ਸਿੰਘ ਦੇ ਬੇਨਤੀ ਕਰਨ ਤੇ ਗੁਰੂ ਜੀ ਫ਼ੌਜਾਂ ਸਮੇਤ ਅਨੰਦਪੁਰ ਪਰਤ ਆਏ । ਉਨ੍ਹਾਂ ਦੀ ਵਾਪਸੀ ਤੇ ਸ਼ਹਿਰ ਵਿਚ ਭਾਰੀ ਖ਼ੁਸ਼ੀ ਮਨਾਈ ਗਈ ।

ਇਨ੍ਹਾਂ ਦਿਨਾਂ ਵਿਚ ਹੀ ਰੁਹਤਾਸ ਦੇ ਇਕ ਸਿੱਖ ਨੇ ਆਪਣੀ ਲੜਕੀ ਸਾਹਿਬ ਦੇਵੀ ਦੀ ਸ਼ਾਦੀ ਗੁਰੂ ਜੀ ਨਾਲ ਆਪਣੇ ਪੁਰਾਣੇ ਕੀਤੇ ਹੋਏ ਨਿੱਜੀ ਪ੍ਰਣ ਅਨੁਸਾਰ ਕੀਤੀ । ਗੁਰੂ ਜੀ ਨੇ ਅੰਮ੍ਰਿਤ ਛਕਾ ਕੇ ਉਸ

38. ਇਸ ਸੇਵਾਦਾਰ ਦਾ ਨਾਂ-ਇਤਿਹਾਸ ਵਿਚ ਭਾਈ ਰਾਮ ਸਿੰਘ ਦੱਸਿਆ ਗਿਆ ਹੈ) ਭਗਤ ਲਛਮਣ ਸਿੰਘ *THe Life and Work of Guru Gobind Singh* p. 91

ਦਾ ਨਾਂ ਸਾਹਿਬ ਕੌਰ ਰਖਿਆ ਅਤੇ ਉਸ ਨੂੰ ਖਾਲਸਾ ਪੰਥ ਦੀ ਮਾਤਾ ਹੋਣ ਦਾ ਵਰ ਦਿਤਾ ।

ਇਸੇ ਸਮੇਂ ਭਾਈ ਰਾਮ ਕੁੰਵਰ (ਬਾਬਾ ਬੁੱਢਾ ਜੀ ਦੇ ਵੰਸ਼ਜ) ਨੂੰ ਗੁਰੂ ਜੀ ਨੇ ਅੰਮ੍ਰਿਤ ਛਕਾਇਆ, ਅਤੇ ਉਸ ਦਾ ਨਾਂ ਭਾਈ ਗੁਰਬਖਸ਼ ਸਿੰਘ ਰਖਿਆ। ਭਾਈ ਗੁਰਬਖਸ਼ ਸਿੰਘ ਨੇ ਭਾਈ ਸਾਹਿਬ ਨੂੰ ਜੋ ਰਚਨਾ ਲਿਖਵਾਈ ਉਹ 'ਸੌ ਸਾਖੀ' ਦੇ ਰੂਪ ਵਿਚ ਬਹੁਤ ਪ੍ਰਸਿੱਧ ਹੋਈ ਹੈ । ਖ਼ਾਸ ਕਰਕੇ 'ਨਾਮਧਾਰੀ' ਸਿੱਖਾਂ ਵਿਚ ਇਸ ਦੀ ਬਹੁਤ ਮਹੱਤਤਾ ਹੈ ।

ਅਨੰਦਪੁਰ ਦੇ ਘੇਰੇ ਅਤੇ ਲੜਾਈਆਂ ਦੇ ਦੌਰਾਨ ਵਿਚ ਹੀ ਭਾਈ ਘਨਈਆ ਜੀ ਦਾ ਮੈਦਾਨੇ ਜੰਗ ਵਿਚ ਘਾਇਲ ਹੋਏ ਸ਼ਤਰੂਆਂ ਨੂੰ ਵੀ ਪਾਣੀ ਪਿਲਾਣ ਅਤੇ ਮਰਹਮ ਪੱਟੀ ਕਰਨ ਦਾ ਪਰਸੰਗ ਵਾਪਰਿਆ । ਗੁਰੂ ਜੀ ਪਾਸ ਸਿੱਖਾਂ ਦੇ ਸ਼ਿਕਾਇਤ ਕਰਨ ਤੇ ਗੁਰੂ ਜੀ ਨੇ ਭਾਈ ਸਾਹਿਬ ਨੂੰ ਬੁਲਾਇਆ ਤੇ ਕਾਰਨ ਪੁਛਿਆ । ਭਾਈ ਸਾਹਿਬ ਨੇ ਉਤਰ ਦਿਤਾ, "ਹਜ਼ੂਰ! ਮੈਨੂੰ ਤਾਂ ਸਭ ਮਨੁਖਾਂ ਵਿਚ ਆਪ ਦਾ ਹੀ ਜਲਵਾ ਦਿਸਦਾ ਹੈ, ਨਾ ਕੋਈ ਸ਼ਤਰੂ ਨਜ਼ਰ ਆਉਂਦਾ ਹੈ, ਨਾ ਕੋਈ ਮਿੱਤਰ।" ਗੁਰੂ ਜੀ ਨੇ ਇਸ ਉੱਚੀ, ਸਮਦ੍ਰਿਸ਼ਟਾ ਵਾਲੀ ਸੇਵਾ-ਬਿਰਤੀ ਨੂੰ ਸਲਾਹਿਆ ਅਤੇ ਭਾਈ ਸਾਹਿਬ ਦੀ ਪ੍ਰਸੰਸਾ ਕੀਤੀ।

ਭਾਈ ਘਨਈਆ ਜੀ ਤੋਂ ਹੀ ਸੇਵਾ ਪੰਥੀ ਸਿੱਖਾਂ ਦੀ ਪ੍ਰਥਾ ਚੱਲੀ ਜੋ ਈਸਾਈ ਮੱਤ ਦੇ ਸੇਂਟ ਜਾਨ 'ਅੰਬੂਲੈਂਸ' ਅਤੇ 'ਰੈਡ ਕਰਾਸ' ਸੰਸਥਾਵਾਂ ਨਾਲ ਮਿਲਦੀ ਜੁਲਦੀ ਪਹਿਲੀ ਭਾਰਤੀ ਸੇਵਾ-ਸੰਮਤੀ ਹੈ ।

ਰਾਜਾ ਅਜਮੇਰ ਚੰਦ ਤੇ ਹੋਰ ਪਹਾੜੀ ਰਾਜਿਆਂ ਨੇ ਆਪਣੇ ਏਲਚੀ ਪਰਮਾਨੰਦ (ਪੱਮਾ ਪੰਡਤ) ਰਾਹੀਂ ਕੁਝ ਸਮੇਂ ਲਈ ਗੁਰੂ ਜੀ ਨਾਲ ਫੇਰ ਸੁਲਾਹ ਕਰ ਲਈ । ਗੁਰੂ ਜੀ ਉਨ੍ਹਾਂ ਦੇ ਸੱਦਣ ਤੇ ਰਵਾਲਸਰ ਗਏ । ਉਥੇ ਪਹਾੜੀ ਰਾਜਿਆਂ ਨੇ ਗੁਰੂ ਜੀ ਨਾਲ ਕਾਫ਼ੀ ਸ਼ਰਧਾ ਅਤੇ ਪ੍ਰੇਮ ਭਾਵ ਪ੍ਰਗਟ ਕੀਤਾ। ਪਰ ਦਿਲੋਂ ਗੁਰੂ ਜੀ ਨਾਲ ਇਨ੍ਹਾਂ ਰਾਜਿਆਂ ਨੇ ਵੈਰ ਭਾਵ ਨਾ ਮੁਕਾਇਆ, ਜਿਵੇਂ ਕਿ ਛੇਤੀ ਹੀ ਪਿਛੋਂ ਉਨ੍ਹਾਂ ਦੇ ਧ੍ਰੋਹੀ ਕਰਤਵਾਂ ਤੋਂ ਸਿੱਧ ਹੋਇਆ । ਜਦ ਗੁਰੂ ਜੀ ਧਰਮ ਪਰਚਾਰ ਦੇ ਆਸ਼ੇ ਤੋਂ

ਥਾਨੇਸਰ[39] ਦੇ ਮੇਲੇ ਤੇ ਗਏ ਸਨ ਤਾਂ ਪਹਾੜੀ ਰਾਜਿਆਂ ਨੇ ਉਨ੍ਹਾਂ ਦੇ ਵਿਰੁਧ ਫਿਰ ਇਕ ਘਾਤਕ ਚਾਲ ਚਲੀ । ਦੋ ਜਰਨੈਲ ਸਯਦ ਬੇਗ ਅਤੇ ਅਲਫ਼ ਖ਼ਾਨ ਕਾਫ਼ੀ ਫੌਜ ਸਮੇਤ ਸਰਹੰਦ ਤੋਂ ਲਾਹੌਰ ਜਾ ਰਹੇ ਸਨ। ਪਹਾੜੀ ਰਾਜੇ ਉਨ੍ਹਾਂ ਨੂੰ ਭਾਰੀ ਲਾਲਚ ਦੇ ਕੇ ਗੁਰੂ ਜੀ ਦੇ ਵਿਰੁਧ ਲੜਨ ਲਈ ਉਕਸਾ ਲਿਆਏ । ਗੁਰੂ ਜੀ ਉਸ ਵੇਲੇ ਥਾਨੇਸਰ ਤੋਂ ਵਾਪਸੀ ਤੇ ਚਮਕੌਰ ਦੇ ਨੇੜੇ ਪੁੱਜੇ ਸਨ । ਸਯਦ ਬੇਗ ਨੇ ਜਦ ਗੁਰੂ ਜੀ ਦੇ ਲੜਾਈ ਦੇ ਮੈਦਾਨ ਵਿਚ ਦਰਸ਼ਨ ਕੀਤੇ ਤਾਂ ਉਹ ਇਨਾਂ ਪ੍ਰਭਾਵਿਤ ਹੋਇਆ ਕਿ ਗੁਰੂ ਜੀ ਦਾ ਸ਼ਰਧਾਲੂ ਤੇ ਪੱਖੀ (ਹਮਾਇਤੀ) ਹੋ ਗਿਆ। ਅਲਫ਼ ਖ਼ਾਨ ਵੀ ਬੇਦਿਲ ਹੋਕੇ ਮੁੜ ਗਿਆ ।

ਰਾਜਾ ਅਜਮੇਰ ਚੰਦ ਨੇ ਕੁਝ ਪਹਾੜੀ ਰਾਜਿਆਂ, ਭੂਪ ਚੰਦ, ਵਜੀਰ ਸਿੰਘ, ਦੇਵ ਸ਼ਰਨ ਆਦਿ ਨਾਲ ਮਿਲ ਕੇ ਫਿਰ ਇਕ ਜਤਨ ਗੁਰੂ ਜੀ ਦੀ ਤਾਕਤ ਖਤਮ ਕਰਨ ਦਾ ਕੀਤਾ ਪਰ ਸਿੱਖਾਂ ਦੀ ਬੀਰਤਾ ਦੇ ਸਾਹਮਣੇ ਠਹਿਰ ਨਾ ਸਕੇ ਅਤੇ ਭਾਂਜ ਖਾਧੀ । ਹਾਰ ਕੇ ਫਿਰ ਇਕ ਏਲਚੀ ਔਰੰਗਬਜ਼ੇ ਵਲ ਸਹਾਇਤਾ ਲਈ ਭੇਜਿਆ । ਔਰੰਗਜੇਬ ਨੇ ਸਯਦ ਖ਼ਾਨ ਅਤੇ ਰਮਜ਼ਾਨ ਖ਼ਾਨ ਜਰਨੈਲਾਂ ਦੀ ਕਮਾਨ ਹੇਠ ਭਾਰੀ ਫ਼ੌਜ ਅਨੰਦਪੁਰ ਦੇ ਘੇਰੇ ਲਈ ਭੇਜੀ । ਪਹਾੜੀ ਰਾਜੇ ਵੀ ਸ਼ਾਮਿਲ ਹੋਏ । ਗੁਰੂ ਜੀ ਵਲੋਂ ਸਯਦ ਬੇਗ ਅਤੇ ਮੈਮੂੰ ਖ਼ਾਨ[40] ਸਿੱਖ ਫ਼ੌਜ ਦੇ ਨਾਲ ਹੋ ਕੇ ਲੜੇ । ਸਯਦ ਖ਼ਾਨ ਵੀ ਸਯਦ ਬੇਗ ਵਾਂਗ ਗੁਰੂ ਜੀ ਦੀ ਆਤਮਕ ਸ਼ਖਸੀਅਤ ਤੋਂ ਅਤਿ ਪ੍ਰਭਾਵਿਤ ਹੋ ਗੁਰੂ ਜੀ ਦਾ ਹਮਾਇਤੀ ਬਣ ਗਿਆ । ਰਮਜ਼ਾਨ ਖ਼ਾਨ ਦੀ ਕਮਾਨ ਹੇਠ ਮੁਗ਼ਲ ਤੇ ਪਹਾੜੀ ਫ਼ੌਜਾਂ ਨੇ ਕੁਝ ਸਮੇਂ ਲਈ ਗੁਰੂ ਜੀ ਨੂੰ ਆਨੰਦਪੁਰ ਖ਼ਾਲੀ ਕਰਨ ਤੇ ਮਜਬੂਰ ਕਰ ਦਿਤਾ, ਪਰੰਤੂ ਅਨੰਦਪੁਰੋਂ

39. ਪ੍ਰ: ਨਰਾਇਣ ਸਿੰਘ ਨੇ ਆਪਣੀ ਪੁਸਤਕ *Guru Gobind Singh Retold* ਵਿਚ ਕੁਰਕਸ਼ੇਤਰ ਦਾ ਮੇਲਾ ਲਿਖਿਆ ਹੈ (ਪੰਨਾ ੨੬੮) । ਮੈਕਾਲਿਫ ਨੇ ਥਾਨੇਸਰ ਲਿਖਿਆ ਹੈ । ਕਈ ਇਤਿਹਾਸਾਂ ਵਿਚ ਇਸ ਯਾਤਰਾ ਦਾ ਉਲੇਖ ਨਹੀਂ ਮਿਲਦਾ ।
40. ਡਾ: ਦਰਦੀ ਨੇ ਮਹਮੂਦ ਖਾਨ ਲਿਖਿਆ ਹੈ (ਗੁਰੂ ਗੋਬਿੰਦ ਸਿੰਘ, ਪੰਜਾਬ, ਪੰਨਾ ਪ੭)। ਹੋਰ ਲੇਖਕਾਂ ਮੈਕਾਲਿਫ, ਭਗਤ ਲਛਮਣ ਸਿੰਘ, ਡਾ: ਤ੍ਰਿਲੋਚਨ ਸਿੰਘ, ਪ੍ਰੋ.ਨਰਾਇਣ ਸਿੰਘ ਆਦਿ ਨੇ ਮੈਮੂੰ ਖਾਨ ਲਿਖਿਆ ਹੈ।

ਮੁੜਦੀ ਮੁਗਲ ਫੌਜ ਉਤੇ ਸਿੱਖ ਫੌਜਾਂ ਨੇ ਧਾਵਾ ਬੋਲ ਕੇ ਉਨ੍ਹਾਂ ਦਾ ਭਾਰੀ ਨੁਕਸਾਨ ਕੀਤਾ ਅਤੇ ਅਨੰਦਪੁਰ ਦੀ ਲੁੱਟ ਦਾ ਸਾਮਾਨ ਉਨ੍ਹਾਂ ਪਾਸੋਂ ਖੋਹ ਲਿਆ । ਜਰਨੈਲ ਰਮਜ਼ਾਨ ਖ਼ਾਨ ਇਸ ਲੜਾਈ ਵਿਚ ਮਾਰਿਆ ਗਿਆ । ਇਸੇ ਲੜਾਈ ਵਿਚ ਮੁਗ਼ਲ ਜਰਨੈਲ ਆਦੀਨਾ ਬੇਗ ਦੇ ਹਥੋਂ ਗੁਰੂ ਜੀ ਦਾ ਪੱਖੀ ਜਰਨੈਲ ਸਯਦ ਬੇਗ ਸ਼ਹੀਦ ਹੋਇਆ ।

ਰਾਜਾ ਭੀਮ ਚੰਦ ਤੇ ਰਾਜਾ ਅਜਮੇਰ ਚੰਦ ਨਿਰਾਸ ਹੋਕੇ ਅਖ਼ੀਰ ਆਪ ਔਰੰਗਜ਼ੇਬ ਦੇ ਪਾਸ ਗੁਰੂ ਜੀ ਦੀ ਵਧਦੀ ਤਾਕਤ ਦੇ ਵਿਰੁਧ ਫ਼ਰਿਆਦ ਲੈ ਕੇ ਪੁੱਜੇ ਅਤੇ ਬਾਦਸ਼ਾਹ ਨੂੰ ਸਿੱਖਾਂ ਦੇ ਖ਼ਿਲਾਫ਼ ਉਕਸਾਇਆ। ਔਰੰਗਜ਼ੇਬ ਨੇ ਪੰਜਾਬ ਦੀ ਸਮੱਸਿਆ ਨੂੰ ਗੰਭੀਰ ਸਮਝ ਕੇ ਸੂਬੇਦਾਰ ਸਰਹੰਦ, ਵਜ਼ੀਰ ਖ਼ਾਨ[41] ਅਤੇ ਸੂਬੇਦਾਰ ਲਾਹੌਰ, ਜ਼ਬਰਦਸਤ ਖ਼ਾਨ ਨੂੰ ਭਾਰੀ ਫ਼ੌਜਾਂ ਦੇ ਕੇ ਇਸ ਮੁਹਿੰਮ ਲਈ ਨਿਯਤ ਕੀਤਾ । ਪਹਾੜੀ ਰਾਜੇ ਵੀ ਪੂਰੇ ਜੋਸ਼ ਨਾਲ ਸ਼ਾਮਲ ਹੋਏ । ਹੋਰ ਵੀ ਬਹੁਤ ਸਾਰੀ ਗਿਣਤੀ ਮੁਸਲਮਾਨ ਨਵਾਬਾਂ ਤੇ ਹਾਕਮਾਂ ਦੀ 'ਜਹਾਦ' ਦੇ ਆਸ਼ੇ ਨਾਲ ਇਕੱਠੀ ਕੀਤੀ ਗਈ[42] ।

ਗੁਰੂ ਜੀ ਅਤੇ ਮੁਗ਼ਲ ਤੇ ਪਹਾੜੀ ਫ਼ੌਜਾਂ ਵਿਚਕਾਰ ਇਸ ਅੰਤਮ ਯੁਧ ਤੋਂ ਪਹਿਲੋਂ ਔਰੰਗਜ਼ੇਬ ਨੇ ਇਕ ਏਲਚੀ ਗੁਰੂ ਜੀ ਵਲ ਅਨੰਦਪੁਰ ਖ਼ਾਲੀ ਕਰਨ ਅਤੇ ਈਨ ਮੰਨਣ ਲਈ ਭੇਜਿਆ, ਪਰ ਗੁਰੂ ਜੀ ਨੇ ਇਨ੍ਹਾਂ ਦੋਹਾਂ ਗੱਲਾਂ ਨੂੰ ਮੰਨਣ ਤੋਂ ਇਨਕਾਰ ਕਰ ਭੇਜਿਆ ।

ਵਜ਼ੀਰ ਖ਼ਾਨ ਦੀ ਕਮਾਨ ਹੇਠ ਇਸ ਅਣਗਿਣਤ ਫ਼ੌਜ ਨੂੰ ਬਾਦਸ਼ਾਹ ਵਲੋਂ ਹੁਕਮ ਆਇਆ ਕਿ ਅਨੰਦਪੁਰ ਨੂੰ ਉਜਾੜ ਦਿਤਾ ਜਾਏ ਅਤੇ ਗੁਰੂ ਜੀ ਨੂੰ ਕੈਦ ਕਰਕੇ ਦਰਬਾਰ ਵਿਚ ਹਾਜ਼ਰ ਕੀਤਾ ਜਾਏ । ਮੁਗ਼ਲ

41. ਸਯਦ ਮੁਹੰਮਦ ਲਤੀਫ਼ ਨੇ ਸੂਬੇਦਾਰ ਸਰਹੰਦ ਦਾ ਨਾਂ ਸ਼ਮਸੁੱਦ ਦੀਨ ਖਾਨ ਲਿਖਿਆ ਹੈ । *(History of the Punjabi)* ਜੋ ਸ਼ੁੱਧ ਨਹੀਂ । ਹੋਰ ਇਤਿਹਾਸਕਾਰਾਂ ਨੇ ਵਜ਼ੀਰ ਖਾਨ ਲਿਖਿਆ ਹੈ ।

42. ਭਗਤ ਲਛਮਣ ਸਿੰਘ *(op. cit)* ਅਨੁਸਾਰ, ਮੁਹੰਮਦ ਖ਼ਾਨ ਨਵਾਬ ਮਲੇਰ ਕੋਟਲਾ, ਉਸਮਾਨ ਖ਼ਾਨ ਨਵਾਬ ਕਸੂਰ, ਸ਼ਮਸ ਖ਼ਾਨ ਨਵਾਬ ਬਿਜਵਾੜਾ, ਨਜੀਬ ਖ਼ਾਨ ਨਵਾਬ ਜਲੰਧਰ, ਨਵਾਬ ਝੰਗ, ਮੁਲਤਾਨ, ਬਹਾਵਲਪੁਰ ਆਦਿ ।

ਤੇ ਹੋਰ ਫ਼ੌਜਾਂ ਨੇ ਅਨੰਦਪੁਰ ਤੇ ਕਬਜ਼ਾ ਕਰਨ ਦਾ ਪੂਰਾ ਜਤਨ ਕੀਤਾ। ਪਰ ਸਿੱਖ ਤੋਪਚੀਆਂ ਦੀ ਗੋਲਾ-ਬਾਰੀ ਅਤੇ ਸਿੱਖ ਯੋਧਿਆਂ ਦੇ ਮਾਰੂ ਹੱਲਿਆਂ ਨੇ ਕੋਈ ਪੇਸ਼ ਨ ਜਾਣ ਦਿਤੀ । ਮੁਗਲ ਜਰਨੈਲਾਂ ਨੂੰ ਮਜਬੂਰ ਹੋ ਕੇ ਯੁਧ ਲੰਮਾ ਕਰਨਾ ਪਿਆ[43] ਅਤੇ ਅਨੰਦਪੁਰ ਦਾ ਸਭ ਪਾਸਿਓਂ ਘੇਰਾ ਪੱਕਾ ਕੀਤਾ ਗਿਆ ਤਾਂ ਜੋ ਸ਼ਹਿਰ ਵਿਚ ਕੋਈ ਰਸਦ ਪਾਣੀ ਜਾਂ ਸਾਮਾਨ ਨਾ ਪੁੱਜੇ ।

ਅਨੰਦਪੁਰ ਦੀ ਰਖਿਆ ਲਈ ਗੁਰੂ ਜੀ ਨੇ ਆਪਣੀ ਦਸ ਹਜ਼ਾਰ ਸੈਨਾ[44] ਨੂੰ ਪੰਜ ਭਾਗਾਂ ਵਿਚ ਵੰਡਿਆ । ਸਾਹਿਬ ਅਜੀਤ ਸਿੰਘ ਨੂੰ ਕੇਸ ਗੜ੍ਹ ਦੀ ਕਮਾਨ ਸੌਂਪੀ ਗਈ, ਭਾਈ ਸ਼ੇਰ ਸਿੰਘ ਤੇ ਭਾਈ ਨਾਹਰ ਸਿੰਘ ਨੂੰ ਲੋਹਗੜ੍ਹ ਕਿਲੇ ਦੀ, ਭਾਈ ਊਦੈ ਸਿੰਘ ਤੇ ਭਾਈ ਆਲਮ ਸਿੰਘ ਨੂੰ ਅਗਮਪੁਰ ਕਿਲ੍ਹੇ ਦੀ, ਭਾਈ ਮੁਹਕਮ ਸਿੰਘ ਨੂੰ ਹੋਲ ਗੜ੍ਹ ਦੀ ਅਤੇ ਭਾਈ ਦਇਆ ਸਿੰਘ ਨੂੰ ਉਤਰੀ ਫਸੀਲ ਦੀ ਰਖਿਆ । ਆਪ ਗੁਰੂ ਜੀ ਅਨੰਦ ਗੜ੍ਹ ਕਿਲੇ ਵਿਚ ਠਹਿਰੇ। ਜਦ ਸ਼ਹਿਰ ਦੀ ਹਰ ਪਾਸਿਓਂ ਸਖ਼ਤ ਨਾਕਾਬੰਦੀ ਕੀਤੀ ਗਈ ਤਾਂ ਸਿੱਖਾਂ ਨੂੰ ਖ਼ੁਰਾਕ ਤੇ ਹੋਰ ਸਾਮਾਨ ਦੀ ਕਮੀ ਪਰੇਸ਼ਾਨ ਕਰਨ ਲਗੀ । ਸਮਾਂ ਬੀਤਣ ਨਾਲ ਇਹ ਔਕੜ ਵਧਦੀ ਗਈ ਅਤੇ ਕਈ ਸਿੱਖ ਬੇਚੈਨੀ ਪਰਗਟ ਕਰਨ ਲਗੇ । ਕਈਆਂ ਨੇ ਗੁਰੂ ਜੀ ਦੇ ਮਾਤਾ ਜੀ ਪਾਸ ਅਨੰਦਪੁਰ ਖ਼ਾਲੀ ਕਰਨ ਦੀ ਬੇਨਤੀ ਕੀਤੀ ਮੁਸਲਮਾਨ ਜਰਨੈਲ ਵੀ ਲੰਮੇ ਘੇਰੇ ਤੋਂ ਤੰਗ ਆ ਗਏ ਸਨ । ਉਨ੍ਹਾਂ ਨੇ ਗੁਰੂ ਜੀ ਨੂੰ ਅਨੰਦਪੁਰ ਖਾਲੀ ਕਰਨ ਲਈ ਸੁਨੇਹੇ ਭੇਜੇ ਤੇ ਕੁਰਾਨ ਦੀਆਂ ਕਸਮਾਂ ਖਾਧੀਆਂ ਕਿ ਸ਼ਹਿਰ ਖਾਲੀ ਕਰਨ ਤੇ ਉਹ

---

43. ਤੇਜਾ ਸਿੰਘ ਅਨੁਸਾਰ ਇਹ ਘੇਰਾ ੧੭੦੧ ਈ: ਵਿਚ ਆਰੰਭਿਆ ਗਿਆ ਅਤੇ ਤਿੰਨ ਸਾਲ ਤਕ ਜਾਰੀ ਰਿਹਾ । ਅਖ਼ੀਰ ਦਸੰਬਰ ੧੭੦੪ ਵਿਚ ਗੁਰੂ ਜੀ ਨੇ ਅਨੰਦਪੁਰ ਖ਼ਾਲੀ ਕਰ ਦਿਤਾ *(Essays on Sikhism* p.35) ਡਾ: ਤ੍ਰਿਲੋਚਨ ਸਿੰਘ ਨੇ ਘੇਰੇ ਦਾ ਸਮਾਂ ਲਗ ਭਗ ਸੱਤ ਮਹੀਨੇ ਲਿਖਿਆ ਹੈ ਅਤੇ ਅਨੰਦਪੁਰ ਖ਼ਾਲੀ ਕਰਨ ਦੀ ਤਾਰੀਖ ੭ ਦਸੰਬਰ, ੧੭੦੫ ਲਿਖੀ ਹੈ *(Guru Gobind Singh* p.26) ਡਾ: ਗੰਡਾ ਸਿੰਘ ਨੇ ਦਸੰਬਰ ੧੭੦੪ ਤਾਰੀਖ ਲਿਖੀ ਹੈ *(Last Days of Guru Gobind Singh)*।

44. ਮੁਗ਼ਲ ਤੇ ਪਹਾੜੀ ਰਾਜਿਆਂ ਦੀ ਫ਼ੌਜ ਲੱਖਾਂ ਦੀ ਗਿਣਤੀ ਵਿਚ ਸੀ ।

ਲੜਾਈ ਛੱਡ ਦੇਣਗੇ । ਹਿੰਦੂ ਰਾਜਿਆਂ ਨੇ ਗਊ ਦੀਆਂ ਸੁਗੰਧਾਂ ਖਾਧੀਆਂ। ਪਰ ਗੁਰੂ ਜੀ ਨੇ ਇਹ ਸਭ ਉਹਨਾਂ ਦੀਆਂ ਝੂਠੀਆਂ ਚਾਲਾਂ ਰਦ ਕੀਤੀਆਂ। ਕੁਛ ਸਿੱਖ ਭੁੱਖ ਦੇ ਦੁਖੋਂ ਆਤਰ ਹੋ ਕੇ ਗੁਰੂ ਜੀ ਨੂੰ 'ਬੇਦਾਵਾ' ਲਿਖ ਕੇ ਦੇ ਗਏ ਤੇ ਸ਼ਹਿਰ ਛੱਡ ਗਏ ਪਰ ਗੁਰੂ ਜੀ ਆਪਣੇ ਆਸ਼ੇ ਵਿਚ ਅਡੋਲ ਤੇ ਦ੍ਰਿੜ ਰਹੇ। ਆਖਰ ਗੁਰੂ ਜੀ ਨੇ ਮਾਤਾ ਜੀ ਦੇ ਅਤੇ ਸਿੱਖਾਂ ਦੇ ਜ਼ੋਰ ਦੇਣ ਤੇ ੨੧ ਦਸੰਬਰ ੧੭੦੪[45] ਨੂੰ ਅਨੰਦਪੁਰ ਖਾਲੀ ਕਰ ਦਿਤਾ । ਉਸ ਵੇਲੇ ਗੁਰੂ ਜੀ ਦੇ ਨਾਲ ਪੰਜ ਸੌ ਦੇ ਲਗਭਗ ਸਿੱਖ ਸਨ। ਕੀਰਤਪੁਰ ਤੋਂ ਅਗੇ ਨਿਰਮੋਹ ਤੇ ਸਰਸਾ ਨਦੀ ਤੇ ਨੇੜੇ ਪੁੱਜੇ ਸਨ ਕਿ ਮੁਗਲ ਫ਼ੌਜਾਂ ਨੇ ਆਪਣੇ ਧਾਰਮਿਕ ਪ੍ਰਣ ਦੇ ਉਲਟ ਗੁਰੂ ਜੀ ਤੇ ਉਹਨਾਂ ਦੇ ਸਾਥੀਆਂ ਓਤੇ ਹੱਲਾ ਬੋਲ ਦਿਤਾ । ਸਿੱਖ ਜਾਨਾਂ ਹੀਲ ਕੇ ਲੜੇ, ਪਰ ਅਥਾਹ ਮੁਗ਼ਲ ਫ਼ੌਜਾਂ ਦਾ ਟਾਕਰਾ ਨਾ ਕਰ ਸਕੇ। ਭਾਈ ਊਦੇ ਸਿੰਘ ਇਸ ਲੜਾਈ ਵਿਚ ਸ਼ਹੀਦ ਹੋਏ । ਸਰਸਾ ਨਦੀ ਵਿਚ ਇਸ ਸਮੇਂ ਗੁਰੂ ਸਾਹਿਬ ਦਾ ਆਪਣਾ ਅਤੇ ਦਰਬਾਰੀ ਕਵੀਆਂ ਦਾ ਰਚਿਆ ਸਾਹਿੱਤ ਨਸ਼ਟ ਹੋ ਗਿਆ ।

ਗੁਰੂ ਜੀ ਦਾ ਸਾਰਾ ਪਰਿਵਾਰ ਇਸ ਲੜਾਈ ਤੋਂ ਬਾਅਦ ਖੇਰੂੰ ਖੇਰੂੰ ਹੋ ਗਿਆ । ਮਾਤਾ ਸੁੰਦਰੀ[46] ਅਤੇ ਮਾਤਾ ਸਾਹਿਬ ਕੌਰ, ਸਿੱਖਾਂ ਦੀ ਸਹਾਇਤਾ ਨਾਲ, ਸਰਸਾ ਨਦੀ ਪਾਰ ਕਰਕੇ ਅਤੇ ਕਈ ਔਕੜਾਂ ਸਹਿੰਦੇ ਹੋਏ, ਦਿੱਲੀ ਵਲ ਨਿਕਲ ਗਏ। ਗੁਰੂ ਜੀ ਆਪ ਸਾਹਿਬ ਅਜੀਤ ਸਿੰਘ, ਸਾਹਿਬ ਜੁਝਾਰ ਸਿੰਘ ਅਤੇ ਚਾਲੀ ਕੁ ਸਿੱਖਾਂ ਸਮੇਤ ਸਰਸਾ ਨਦੀ ਲੰਘ ਕੇ ਚਮਕੌਰ ਵਲ ਚਲੇ ਗਏ । ਉਹਨਾਂ ਦੇ ਮਾਤਾ ਜੀ ਵਿਛੜ ਕੇ ਛੋਟੇ ਦੋਹਾਂ ਸਾਹਿਬਜ਼ਾਦਿਆਂ ਜ਼ੋਰਾਵਰ ਸਿੰਘ ਅਤੇ ਫ਼ਤਹ ਸਿੰਘ (ਜਿਨ੍ਹਾਂ ਦੀ ਆਯੂ ੭ ਤੇ ੫ ਸਾਲ ਦੀ ਸੀ) ਸਮੇਤ ਰੋਪੜ ਵਲ ਨੂੰ ਗਏ। ਜਿਥੋਂ ਇਕ ਪੁਰਾਣਾ ਨੌਕਰ ਗੰਗੂ ਬ੍ਰਾਹਮਣ ਉਹਨਾਂ ਨੂੰ ਆਪਣੇ ਪਿੰਡ

45. ਗਰੇਵਾਲ ਅਤੇ ਬਲ ਅਨੁਸਾਰ *op. cit.*

46. ਗਰੇਵਾਲ ਅਤੇ ਬਲ *op. cit*. p. 41 ਨੇ ਕੇਵਲ ਮਾਤਾ ਸੁੰਦਰੀ ਜੀ ਦਾ ਹੀ ਉਲੇਖ ਕੀਤਾ ਹੈ ਅਤੇ ਉਨ੍ਹਾਂ ਦਾ ਭਾਈ ਮਨੀ ਸਿੰਘ ਜੀ ਨਾਲ ਦਿੱਲੀ ਚਲੇ ਜਾਣਾ ਦੱਸਿਆ ਹੈ।

ਖੇੜੀ ਲੈ ਗਿਆ ਅਤੇ ਰਾਤ ਨੂੰ ਮਾਤਾ ਜੀ ਪਾਸੋਂ ਜ਼ੇਵਰ ਤੇ ਨਕਦੀ ਚੁਰਾ ਲਈ ਤੇ ਫਿਰ ਚੋਰੀ ਨੂੰ ਹਜ਼ਮ ਕਰਨ ਲਈ ਉਨ੍ਹਾਂ ਦੇ ਵਿਰੁਧ ਮੁਰਿੰਡੇ ਦੇ ਚੋਧਰੀ ਨੂੰ ਖ਼ਬਰ ਕਰ ਦਿਤੀ । ਇਸ ਮੁਸਲਮਾਨ ਹਾਕਮ ਨੇ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਨੂੰ ਵਜ਼ੀਰ ਖਾਨ ਸੂਬੇਦਾਰ ਸਰਹੰਦ ਦੇ ਹਵਾਲੇ ਕਰ ਦਿਤਾ । ਵਜ਼ੀਰ ਖਾਨ ਨੇ ਆਪਣੇ ਵਜ਼ੀਰ ਸੁਚਾ ਨੰਦ ਖਤਰੀ ਦੇ ਜ਼ੋਰ ਦੇਣ ਤੇ ਦੋਹਾਂ ਮਾਸੂਸ ਬੱਚਿਆਂ ਨੂੰ ਤਸੀਹੇ ਦੇ ਕੇ ਸ਼ਹੀਦ ਕਰ ਦਿਤਾ ।[47] ਮਾਤਾ ਜੀ ਬੱਚਿਆਂ ਦਾ ਦੁੱਖ ਅਤੇ ਵਿਛੋੜਾ ਨਾ ਸਹਿ ਸਕੇ ਅਤੇ ਬੁਰਜ ਤੋਂ ਡਿੱਗ ਕੇ ਸ਼ਹੀਦ ਹੋ ਗਏ । ਨਵਾਬ ਮਲੇਰਕੋਟਲਾ ਸ਼ੇਰ ਮੁਹੰਮਦ ਖ਼ਾਨ ਨੇ ਬੱਚਿਆਂ ਦੀ ਜਾਨ ਬਖਸ਼ੀ ਲਈ ਅਵਾਜ਼ ਉਠਾਈ ਅਤੇ ਉਹਨਾਂ ਦੀ ਸ਼ਹੀਦੀ ਤੇ ਹਾ ਦਾ ਨਾਹਰਾ ਮਾਰਿਆ । ਅਜੇ ਤਕ ਸਿੱਖ ਉਸ ਦੀ ਇਸ ਹਮਦਰਦੀ ਦੇ ਰਿਣੀ ਹਨ ।

ਮੁਗ਼ਲ ਫ਼ੌਜਾਂ ਗੁਰੂ ਜੀ ਤੇ ਉਹਨਾਂ ਦੇ ਸਾਥੀਆਂ ਦਾ ਪਿੱਛਾ ਕਰ ਰਹੀਆਂ ਸਨ । ਸਰਸਾ ਨਦੀ ਲੰਘ ਕੇ ਗੁਰੂ ਜੀ ਪਹਿਲਾਂ ਰੋਪੜ ਦੇ ਨੇੜੇ ਇਕ ਪਿੰਡ ਕੋਟਲਾ ਨਿਹੰਗ ਪਹੁੰਚੇ ਅਤੇ ਚਮਕੌਰ ਦੇ ਇਕ ਜ਼ਮੀਂਦਾਰ ਦੀ ਹਵੇਲੀ ਵਿਚ ਜਾ ਠਹਿਰੇ[48] । ਉਥੇ ਚਮਕੌਰ ਦੀ ਗੜ੍ਹੀ ਵਿਚ ਉਹਨਾਂ ਨੂੰ ਘੇਰਾ ਪਾ ਲਿਆ ਗਿਆ। ਏਥੇ ਫਿਰ ਸਿੰਘਾਂ ਨੇ ਘਮਸਾਨ ਦਾ ਯੁਧ ਕੀਤਾ। ਸਾਹਿਬ ਅਜੀਤ ਸਿੰਘ ਤੇ ਜੁਝਾਰ ਸਿੰਘ ਬੀਰਤਾ ਦੇ ਜੋਹਰ ਦਿਖਾਂਦੇ ਹੋਏ ਸ਼ਹੀਦ ਹੋ ਗਏ । ਹੋਰ ਵੀ ਕਈ ਨਾਮੀ ਸਿੱਖ ਏਥੇ ਸ਼ਹੀਦ ਹੋਏ । ਰਾਤ ਨੂੰ ਬਾਕੀ ਬਚੇ ਪੰਜ ਸਿਖਾਂ ਦੇ ਆਗਿਆ ਕਰਨ ਤੇ ਹਨੇਰੇ ਵਿਚ ਗੁਰੂ ਜੀ ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਅਤੇ ਭਾਈ ਮਾਨ ਸਿੰਘ ਸਮੇਤ ਗੜ੍ਹੀ ਵਿਚੋਂ ਨਿਕਲ ਗਏ ਅਤੇ ਭਾਈ ਸੰਤ ਸਿੰਘ (ਜਿਸ ਦੀ ਸ਼ਕਲ ਸੂਰਤ ਗੁਰੂ ਜੀ ਨਾਲ ਬਹੁਤ ਮਿਲਦੀ ਜੁਲਦੀ ਸੀ) ਅਤੇ ਭਾਈ ਸੰਗਤ ਸਿੰਘ ਨੂੰ ਗੜ੍ਹੀ ਵਿਚ ਸ਼ਹੀਦ ਹੋਣ ਲਈ ਛੱਡ ਗਏ।

---

47. ਖਾਲਸਾ ਨਾਮਾ, ਬਖਤ ਮਲ (ਫਾਰਸੀ ਹਥ ਲਿਖਤ) ਪੰਨਾ ੧੭ (ਸਿ.ਹਿ.ਰਿ.ਡਿ:,ਖਾ.ਕਾ. ਅੰਮ੍ਰਿਤਸਰ) ।

48 .ਦੇਖੋ ਗਰੇਵਾਲ ਅਤੇ ਬਲ, *Guru Gobind Singh* p. 141.

ਮੁਗ਼ਲਾਂ ਨੂੰ ਧੋਖਾ ਦੇਣ ਲਈ ਸੰਤ ਸਿੰਘ ਨੂੰ ਗੁਰੂ ਜੀ ਦੀ ਕਲਗ਼ੀ ਅਤੇ ਜ਼ਿਰਾ ਬਕਤਰ (ਸੰਜੋਅ) ਪਹਿਨਾ ਦਿਤੀ ਗਈ । ਇਹ ਦੋਵੇਂ ਸਿੰਘ ਦੁਸ਼ਮਨ ਦਾ ਭਾਰੀ ਨੁਕਸਾਨ ਕਰਕੇ ਸ਼ਹੀਦ ਹੋਏ ।

੫. ਅੰਤਲੇ ਚਾਰ ਸਾਲ ਅਤੇ ਜੋਤੀ ਜੋਤ ਸਮਾਣਾ

ਚਮਕੌਰ ਤੋਂ ਗੁਰੂ ਜੀ ਇਕੱਲੇ, ਆਪਣੇ ਤਿੰਨ ਸਿੱਖਾਂ ਨਾਲੋਂ ਵਿਛੜ ਕੇ, ਮਾਛੀ ਵਾੜੇ ਜਾ ਪੁੱਜੇ । ਮੁਗ਼ਲ ਫ਼ੌਜ ਉਨ੍ਹਾਂ ਦਾ ਪਿੱਛਾ ਕਰ ਰਹੀ ਸੀ, ਪਰ ਗੁਰੂ ਜੀ ਜੰਗਲੀ ਇਲਾਕੇ ਦੇ ਸਫ਼ਰ ਦੀਆਂ ਔਕੜਾਂ ਸਹਿੰਦੇ ਹੋਏ ਬੱਚ ਕੇ ਨਿਕਲ ਗਏ। ਮਾਛੀਵਾੜੇ ਉਨ੍ਹਾਂ ਦੇ ਤਿੰਨ ਸਾਥੀ (ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਮਾਨ ਸਿੰਘ) ਵੀ ਆ ਮਿਲੇ। ਇਥੇ ਹੀ ਗੁਰੂ ਜੀ ਨੂੰ ਉਨ੍ਹਾਂ ਦੇ ਸ਼ਰਧਾਲੂ ਪਠਾਨ ਨਬੀ ਖਾਨ ਤੇ ਗ਼ਨੀ ਖ਼ਾਨ ਮਿਲੇ । ਉਨ੍ਹਾਂ ਨੇ ਆਪਣੀ ਜਾਨ ਖ਼ਤਰੇ ਵਿਚ ਪਾ ਕੇ ਗੁਰੂ ਨੂੰ 'ਉੱਚ ਦਾ ਪੀਰ' ਬਣਾਇਆ ਅਤੇ ਨੀਲੀ ਪੁਸ਼ਾਕ ਪਹਿਨਾ ਕੇ ਤੇ ਪਾਲਕੀ ਵਿਚ ਸਵਾਰ ਕਰਕੇ, ਮੁਗ਼ਲ ਫ਼ੌਜਾਂ ਤੋਂ ਬਚਦੇ ਹੋਏ ਕਾਫ਼ੀ ਦੂਰ ਅਗੇ ਲੈ ਗਏ । ਇਸ ਸਮੇਂ ਇਕ ਮੁਗ਼ਲ ਕਰਮਚਾਰੀ ਨੂੰ ਸ਼ਕ ਪੈ ਗਿਆ ਤੇ ਤਸਲੀ ਕਰਨ ਲਈ ਉਸ ਨੇ ਗੁਰੂ ਜੀ ਦੇ ਬਚਪਨ ਦੇ ਫ਼ਾਰਸੀ ਉਸਤਾਦ, ਕਾਜ਼ੀ ਪੀਰ ਮੁਹੰਮਦ[49] ਨੂੰ ਬੁਲਾਇਆ। ਪਰ ਕਾਜ਼ੀ ਨੇ ਵੀ ਗੁਰੂ ਜੀ ਦੀ ਸਹਾਇਤਾ ਕੀਤੀ ਅਤੇ ਭੇਤ ਨਾ ਖੋਲਿਆ । ਗੁਰੂ ਜੀ ਨੇ ਇਨ੍ਹਾਂ ਮੁਸਲਮਾਨ ਸ਼ਰਧਾਲੂਆਂ ਨੂੰ ਆਪਣੀ ਪ੍ਰਸੰਨਤਾ ਵਜੋਂ ਪ੍ਰਮਾਣ ਪੱਤਰ ਦਿਤੇ, ਜੋ ਉਨ੍ਹਾਂ ਦੇ ਉਤਰ-ਅਧਿਕਾਰੀਆਂ ਨੇ ਸਾਂਭ ਕੇ ਰਖੇ ਹੋਏ ਹਨ। ਇਸ ਵਿਉਂਤ ਨਾਲ ਜਗਰਾਉਂ ਤੇ ਰਾਏਕੋਟ ਹੁੰਦੇ ਹੋਏ ਜੱਟਪੁਰੇ ਪੁੱਜੇ । ਇਥੋਂ ਦੇ ਮੁਸਲਮਾਨ ਹਾਕਮ ਰਾਏ ਕਲ੍ਹਾ ਨੇ ਗੁਰੂ ਜੀ ਦੀ ਪੂਰੀ ਸਹਾਇਤਾ ਕੀਤੀ। ਰਾਏ ਕਲ੍ਹਾ ਨੇ ਗੁਰੂ ਜੀ ਦੇ ਕਹਿਣ ਤੇ ਸਰਹੰਦ ਤੋਂ ਛੋਟੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਦੀ ਸ਼ਹੀਦੀ ਦੀ ਖ਼ਬਰ ਮੰਗਵਾਈ । ਜਦ ਮਾਹੀ ਨਾਮੀ ਹਰਕਾਰਾ ਇਹ ਅਤੀ ਦੁਖਦਾਇਕ ਖ਼ਬਰ ਲਿਆਇਆ ਤਾਂ ਉਸ ਵੇਲੇ ਗੁਰੂ ਜੀ ਜੰਗਲ ਵਿਚ ਬੈਠੇ ਸਨ । ਸੁਣਦੇ ਹੀ ਗੁਰੂ ਜੀ ਨੇ ਇਕ

---

49. ਤੇਜਾ ਸਿੰਘ ਅਤੇ ਗੰਡਾ ਸਿੰਘ *A Short History of the Sikhs* p. 74

ਕਾਹੀ ਦਾ ਬੂਟਾ ਪੁੱਟਦੇ ਹੋਏ ਫ਼ਰਮਾਇਆ ਕਿ ਜਿਸ ਤਰ੍ਹਾਂ ਇਹ ਬੂਟਾ ਪੁੱਟਿਆ ਗਿਆ ਹੈ ਉਸੇ ਤਰ੍ਹਾਂ ਮੁਗ਼ਲ ਹਕੂਮਤ ਦੀਆਂ ਛੇਤੀ ਹੀ ਜੜ੍ਹਾਂ ਪੁਟੀਆਂ ਜਾਣਗੀਆਂ ।

ਜੱਟਪੁਰੇ ਤੋਂ ਗੁਰੂ ਜੀ ਲੱਖੀ ਜੰਗਲ ਨੂੰ ਹੋ ਤੁਰੇ । ਏਥੇ ਬਹੁਤ ਸਾਰੇ ਸਿੱਖ ਗੁਰੂ ਜੀ ਨੂੰ ਆ ਮਿਲੇ । ਜਦ ਖਿਦਰਾਣੇ ਦੀ ਢਾਬ ਦੇ ਨੇੜੇ ਪੁੱਜੇ ਤਾ ਪਿੱਛਾ ਕਰ ਰਹੀਆਂ ਫ਼ੌਜਾਂ ਨਾਲ ਗੁਰੂ ਦਾ ਟਾਕਰਾ ਹੋ ਗਿਆ । ਏਥੇ ਹੀ ਮਾਝੇ ਤੋਂ ਆਏ ਚਾਲੀ ਸਿੰਘਾਂ (ਜੋ ਅਨੰਦਪੁਰ ਦੇ ਘੇਰੇ ਸਮੇਂ 'ਬੇਦਾਵਾ' ਲਿਖ ਕੇ ਦੇ ਆਏ ਸਨ ਤੇ ਹੁਣ ਪਛਤਾਉਂਦੇ ਹੋਏ ਮਾਈ ਭਾਗੋ ਤੇ ਭਾਈ ਮਹਾਂ ਸਿੰਘ ਦੀ ਅਗਵਾਈ ਵਿਚ ਗੁਰੂ ਜੀ ਤੋਂ ਭੁਲ ਬਖਸ਼ਾਉਣ ਲਈ ਆ ਰਹੇ ਸਨ) ਨੇ ਮੁਗ਼ਲ ਫ਼ੌਜਾਂ ਦੇ ਖੂਬ ਦੰਦ ਖਟੇ ਕੀਤੇ ਅਤੇ ਬਹਾਦਰੀ ਦੇ ਜੌਹਰ ਦਿਖਾਂਦੇ ਹੋਏ ਸ਼ਹੀਦ ਹੋਏ। ਗੁਰੂ ਜੀ ਇਸ ਲੜਾਈ ਦਾ ਦ੍ਰਿਸ਼ ਇਕ ਉਚੇ ਟਿੱਬੇ ਤੋਂ ਦੇਖ ਰਹੇ ਸਨ । ਸਿੰਘਾਂ ਦੀ ਇਸ ਬਹਾਦਰੀ ਤੇ ਆਪ ਬਹੁਤ ਪ੍ਰਸੰਨ ਹੋਏ । ਮੁਗ਼ਲ ਫ਼ੌਜਾਂ ਜੰਗਲ ਅਤੇ ਥਲ ਦੀਆਂ ਔਕੜਾਂ ਤੋਂ ਅਗੇ ਹੀ ਤੰਗ ਸਨ, ਅਚਾਨਕ ਸਿੱਖ ਫ਼ੌਜਾਂ ਦੇ ਕਰਾਰੇ ਟਾਕਰੇ ਤੋਂ ਘਬਰਾ ਕੇ ਵਾਪਸ ਮੁੜ ਗਈਆਂ । ਗੁਰੂ ਜੀ ਨੇ ਲੜਾਈ ਦੇ ਮੈਦਾਨ ਵਿਚ ਜਾ ਕੇ ਚਾਲੀ ਸ਼ਹੀਦ ਸਿੰਘਾਂ ਨੂੰ ਬਹੁਤ ਸਲਾਹਿਆ ਅਤੇ ਡੂੰਘੇ ਦਰਦ ਤੇ ਪਿਆਰ ਦੇ ਵੱਸ ਹੋ ਕੇ ਇਕ ਇਕ ਨੂੰ ਗੋਦ ਵਿਚ ਲਿਆ, ਫਿਰ ਉਨ੍ਹਾਂ ਦਾ 'ਵੇਦਾਵਾ' ਪਾੜ ਦਿਤਾ ਅਤੇ ਉਨ੍ਹਾਂ ਨੂੰ ਮੁਕਤੇ ਆਖ ਕੇ ਨਿਵਾਜਿਆ । ਅਰਥਾਤ ਉਨ੍ਹਾਂ ਨੂੰ ਸ਼ਕਤੀ ਦੀ ਪਦਵੀ ਬਖ਼ਸ਼ੀ । ਏਥੇ ਹੁਣ ਪ੍ਰਸਿੱਧ ਨਗਰ 'ਮੁਕਤਸਰ' ਆਬਾਦ ਹੈ ।

ਮੁਕਤਸਰ ਤੋਂ ਗੁਰੂ ਜੀ ਤਲਵੰਡੀ ਸਾਬੋ ਪੁੱਜੇ ਅਤੇ ਇਥੇ ੯ ਮਹੀਨੇ ਦੇ ਕਰੀਬ ਠਹਿਰੇ । ਇਸ ਲਈ ਇਸ ਥਾਂ ਦਾ ਨਾਮ 'ਦਮਦਮਾ ਸਾਹਿਬ' ਕਰਕੇ ਪ੍ਰਸਿੱਧ ਹੈ । ਗੁਰੂ ਜੀ ਨੇ ਇਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ

---

50. *Ibid.*

ਲਿਖਵਾਈ ਜਾਂ ਤਿਆਰ ਕਰਵਾਈ[51] ਅਤੇ ਇਸ ਨੂੰ ਹੁਣ ਵਾਲਾ ਸੰਪੂਰਨ ਰੂਪ ਬਖ਼ਸ਼ਿਆ। ਧੀਰ ਮਲ ਆਦਿ ਸੋਢੀਆਂ ਨੇ ਕਰਤਾਰਪੁਰ ਵਾਲੀ 'ਆਦਿ ਬੀੜ' ਅਤੇ ਹੋਰ ਬੀੜਾਂ ਉਤੇ ਕਬਜ਼ਾ ਕਰ ਲਿਆ ਹੋਇਆ ਸੀ, ਇਸ ਲਈ ਇਹ ਨਵੀਂ ਬੀੜ ਲਿਖਵਾਉਣ ਦੀ ਲੋੜ ਪਈ । ਇਸ ਥਾਂ ਨੂੰ ਗੁਰੂ ਜੀ ਨੇ ਇਕ ਮਹਾਨ ਵਿਦਿਆ ਕੇਂਦਰ ਹੋਣ ਦਾ ਵਰ ਦਿਤਾ ਅਤੇ 'ਗੁਰੂ ਕੀ ਕਾਸ਼ੀ' ਆਖ ਕੇ ਵਡਿਆਇਆ। ਇਥੇ ਹੀ ਭਾਈ ਡੱਲਾ 'ਬਰਾੜ ਜੱਟ' ਗੁਰੂ ਜੀ ਦੀ ਸੇਵਾ ਵਿਚ ਤਤਪਰ ਰਿਹਾ। ਪਰ ਖੁਲ੍ਹੇ ਸੁਭਾ ਦਾ ਹੋਣ ਕਰਕੇ ਉਸ ਨੇ ਅੰਮ੍ਰਿਤ ਛਕਣ ਦੀ ਪਾਬੰਦੀ ਤੋਂ ਸੰਕੋਚ ਕੀਤਾ। ਇਸ ਦਿਨ ਗੁਰੂ ਜੀ ਨੇ ਡੱਲੇ ਜੱਟ ਦੇ ਸਾਥੀਆਂ ਅਤੇ ਆਪਣੇ ਸਿੱਖਾਂ ਦੀ ਬੀਰਤਾ ਅਤੇ ਕੁਰਬਾਨੀ ਦੀ ਪ੍ਰਸਪਰ ਪ੍ਰੀਖਿਆ ਕੀਤੀ ਅਤੇ ਡੱਲੇ ਦਾ ਮਾਨ ਤੋੜ ਕੇ ਉਸ ਨੂੰ ਅੰਮ੍ਰਿਤ ਛਕਾਇਆ। ਤਲਵੰਡੀ ਵਿਚ ਹੀ ਮਾਤਾ ਸੁੰਦਰੀ ਤੇ ਮਾਤਾ ਸਾਹਿਬ ਕੌਰ ਜੀ ਦਿੱਲੀ ਤੋਂ ਆ ਕੇ ਗੁਰੂ ਜੀ ਨੂੰ ਮਿਲੇ ਅਤੇ ਉਨ੍ਹਾਂ ਦਾ ਏਥੇ ਹੀ ਪਤਾ ਲਗਾ ।

ਤਲਵੰਡੀ ਸਾਬੋ ਜਾਂਦਿਆ ਜਦ ਗੁਰੂ ਜੀ ਦੀਸੇ[52] ਠਹਿਰੇ ਹੋਏ ਸਨ ਤਾਂ ਔਰੰਗਜ਼ੇਬ ਵਲੋਂ ਉਨ੍ਹਾਂ ਨੂੰ ਇਕ ਸ਼ਾਹੀ ਪੱਤਰ ਪੁੱਜਾ[53] ਜਿਸ ਵਿਚ ਉਨ੍ਹਾਂ ਨੂੰ ਦੱਖਣ ਵਿਚ ਕਿਆਮ ਕਰਦੇ ਬਾਦਸ਼ਾਹ ਨੂੰ ਮਿਲਣ ਦਾ ਨਿਮੰਤਰਨ (ਸੱਦਾ) ਸੀ । ਸ਼ਾਹੀ ਪੱਤਰ ਦੇ ਉਤਰ ਵਿਚ ਗੁਰੂ ਜੀ ਨੇ ਫ਼ਾਰਸੀ ਕਵਿਤਾ ਵਿਚ ਇਕ ਲੰਮਾ ਪੱਤਰ ਲਿਖਿਆ, ਜਿਸ ਦਾ ਨਾਂ 'ਜ਼ਫ਼ਰਨਾਮਾ' (ਜਿੱਤ ਦਾ ਪੱਤਰ) ਰਖਿਆ ਗਿਆ । ਇਸ ਕਵਿਤਾ ਦੇ ੧੪੦੦ ਸ਼ਿਅਰ ਸਨ[54], ਪਰ ਇਸ ਵੇਲੇ ਇਸ ਦੇ ਕੇਵਲ ੧੧੧ ਸ਼ਿਅਰ ਮਿਲਦੇ ਹਨ, ਜਿਸ ਤੋਂ ਪ੍ਰਗਟ ਹੁੰਦਾ ਹੈ ਕਿ ਜ਼ਫ਼ਰਨਾਮੇ ਦਾ ਬਹੁਤ ਸਾਰਾ

51. *Ibid.*
52. ਬਖ਼ਤਮਲ ਖਾਲਸਾਨਾਮਾ (ਫ਼ਾਰਸੀ ਹਥ ਲਿਖਤ, ਸਿ.ਹਿ.ਰੀ.ਡਿ. ਨੰ:੧੯੫੯) ਪੰਨ ੧੫, ਵਿਚ ਪਿੰਡ ਕਾਂਗੜਾ ਵਿਚ ਇਕ ਜ਼ਿਮੀਨਦਾਰ ਦੇ ਘਰ ਜਦ ਗੁਰੂ ਜੀ ਠਹਿਰੇ ਹੋਏ ਸਨ ਤਾਂ 'ਜ਼ਫਰਨਾਮਾ' ਲਿਖਿਆ ।
53. ਡਾ.ਗੰਡਾ ਸਿੰਘ, *Last Days of Guru Gobind Singh* p.1
54. *Ibid.*

ਭਾਗ ਅਲੋਪ ਹੋ ਗਿਆ ਹੈ ਅਤੇ ਜੋ ਮਿਲਦਾ ਹੈ ਉਹ ਠੀਕ ਪ੍ਰਸੰਗ ਦੇ ਕ੍ਰਮ ਨੂੰ ਪ੍ਰਗਟ ਨਹੀਂ ਕਰਦਾ । ਤੁਕਾਂ ਅਗੇ ਪਿਛੇ ਹੋ ਗਈਆਂ ਹਨ । ਇਸ ਪੱਤਰ ਦਾ ਲਿਖਣ ਢੰਗ ਸ਼ਾਹਨਾਮੇ ਤੇ ਸਿਕੰਦਰਨਾਮੇ ਦਾ ਹੈ । ਗੁਰੂ ਜੀ ਨੇ ਇਸ ਵਿਚ ਔਰੰਗਜ਼ੇਬ ਨੂੰ, ਉਸ ਦੇ ਕੀਤੇ ਜ਼ੁਲਮਾਂ ਅਤੇ ਮਜ਼ਹਬੀ ਤੰਗਦਿਲੀ ਦੇ ਰਵਈਏ ਉਤੇ ਰੋਸ ਪਰਗਟ ਕਰਨ ਤੋਂ ਛੁਟ ਉਸ ਦੀਆਂ ਝੂਠੀਆਂ ਕਸਮਾਂ ਅਤੇ ਕਪਟ–ਚਾਲਾਂ ਦੀ ਨਿਖੇਧੀ ਕਰਕੇ ਉਸ ਪਾਸੋਂ ਇਨਸਾਫ ਦੀ ਮੰਗ ਕੀਤੀ ਹੈ । ਅੰਤ ਵਿਚ ਉਸ ਨੂੰ ਜੀਵਨ ਦੀ ਨਾਸ਼ਮਾਨਤਾ ਅਤੇ ਦਰਗਾਹ ਵਿਚ ਹੋਣ ਵਾਲੀ ਸ਼ਰਮਿੰਦਗੀ ਦੀ ਕਰੜੀ ਚੇਤਾਵਨੀ ਕੀਤੀ ਗਈ ਹੈ ।

ਇਹ ਮਹਾਨ ਕਾਵਿ–ਪੱਤਰ ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਰਾਹੀਂ ਔਰੰਗਜ਼ੇਬ ਵਲ ਭੇਜਿਆ ਗਿਆ।[55] ਸਫ਼ਰ ਦੀਆਂ ਔਕੜਾਂ ਦੇ ਕਾਰਨ ਇਨ੍ਹਾਂ ਨੂੰ ਬਾਦਸ਼ਾਹ ਤੀਕ ਦੱਖਣ ਵਿਚ ਪੁਜਣ ਅਤੇ ਬਾਦਸ਼ਾਹ ਦੇ ਹਜ਼ੂਰ ਵਿਚ ਪੱਤਰ ਪਹੁੰਚਾਣ ਵਿਚ ਕਾਫ਼ੀ ਸਮਾਂ ਲੱਗਾ । ਇਸ ਸਮੇਂ ੯੦ ਸਾਲ ਤੋਂ ਵਧ ਆਯੂ ਦੇ ਬਿਰਧ ਸਮਰਾਟ ਦੀ ਕਮਜ਼ੋਰ ਸਿਹਤ ਅਤੇ ਬੀਮਾਰੀ ਦੀਆਂ ਸੋਆਂ ਹਰ ਪਾਸੇ ਫੈਲ ਰਹੀਆਂ ਸਨ । ਇਸ ਲਈ ਗੁਰੂ ਜੀ ਬਾਦਸ਼ਾਹ ਨੂੰ ਮਿਲਣ ਦੇ ਖਿਆਲ ਨਾਲ ਅਕਤੂਬਰ ੧੭੦੬ ਈ: ਵਿਚ ਆਪ ਵੀ ਦੱਖਣ ਵਲ ਰਵਾਨਾ ਹੋ ਗਏ ।

ਦੂਜੇ ਪਾਸੇ ਜਦ ਭਾਈ ਦਇਆ ਸਿੰਘ ਜੀ ਨੇ ਜ਼ਫ਼ਰਨਾਮਾ ਬਾਦਸ਼ਾਹ ਦੇ ਹਜ਼ੂਰ ਵਿਚ ਪੇਸ਼ ਕੀਤਾ ਤਾਂ ਉਹ ਬੀਮਾਰ ਤੇ ਕਮਜ਼ੋਰੀ ਦੀ ਹਾਲਤ ਵਿਚ ਗੁਰੂ ਜੀ ਦੇ ਸੱਚੇ ਸੁੱਚੇ ਵਿਚਾਰਾਂ ਤੋਂ ਅਤਿ ਪ੍ਰਭਾਵਿਤ ਹੋਇਆ ਅਤੇ ਆਪਣੇ ਵਡੇ ਵਜ਼ੀਰ ਮੁਨਇਮ ਖਾਨ[56] ਵਲ ਦਿੱਲੀ ਇਕ ਫ਼ਰਮਾਨ ਭੇਜਿਆ, ਜਿਸ ਵਿਚ ਗੁਰੂ ਜੀ ਨਾਲ ਨਰਮੀ ਦਾ ਸਲੂਕ ਕਰਨ

---

55. ਮੈਕਾਲਿਫ ਅਨੁਸਾਰ ਮੁਸਲਮਾਨ ਯਾਤਰੂਆਂ ਦੇ ਭੇਸ ਵਿਚ ਅਤੇ ਡਾ: ਗੰਡਾ ਸਿੰਘ ਅਨੁਸਾਰ ਅਹਿਦੀਆਂ ਜਾਂ ਮੁਗਲ ਸਿਪਾਹੀਆਂ ਦੇ ਰੂਪ ਵਿਚ ।

56. ਗਰੇਵਾਲ ਅਤੇ ਬਲ ਅਨੁਸਾਰ ਮੁਨਇਮਖ਼ਾਨ ਲਾਹੌਰ ਦਾ ਨਾਜ਼ਮ ਸੀ, *Guru Gobind Singh* pp, 147-150

ਅਤੇ ਦਿੱਲੀ ਬੁਲਾ ਕੇ ਇਕ ਮਨਸਬਦਾਰ ਦੀ ਹਿਫ਼ਾਜ਼ਤ ਵਿਚ ਦੱਖਣ, ਬਾਦਸ਼ਾਹ ਪਾਸ ਭੇਜ ਦੇਣ ਦਾ ਹੁਕਮ ਸਾਦਰ ਸੀ । ਭਾਈ ਦਇਆ ਸਿੰਘ ਵੀ ਦਿੱਲੀ ਵਲ ਰਵਾਨਾ ਹੋ ਗਏ।

ਗੁਰੂ ਜੀ ਇਸ ਦੌਰਾਨ ਵਿਚ ਬੀਕਾਨੇਰ ਅਤੇ ਰਾਜਪੂਤਾਨਾਂ ਦੇ ਰਸਤੇ ਦੱਖਣ ਵਲ ਜਾ ਰਹੇ ਸਨ । ਜਦ ਆਪ ਬਘੌਰ ਦੇ ਨੇੜੇ ਪੁੱਜੇ ਤਾਂ ਬਾਦਸ਼ਾਹ ਦੇ ਦੇਹਾਂਤ ਦੀ ਖਬਰ ਮਿਲੀ (ਫਰਵਰੀ ੧੭੦੭ ਈ:)। ਗੁਰੂ ਜੀ ਇਹ ਖਬਰ ਸੁਣ ਕੇ ਦਿੱਲੀ ਵਲ ਮੁੜ ਪਏ । ਰਾਹ ਵਿਚ ਹੀ ਭਾਈ ਦਇਆ ਸਿੰਘ ਵੀ ਦਿੱਲੀ ਜਾਂਦੇ ਆਪ ਨੂੰ ਮਿਲ ਪਏ । ਗੁਰੂ ਜੀ ਦਾ ਰਾਹ ਵਿਚੋਂ ਵਾਪਸ ਮੁੜ ਜਾਣਾ ਸਿੱਧ ਕਰਦਾ ਹੈ ਕਿ ਦੱਖਣ ਜਾਣ ਦਾ ਮੰਤਵ ਕੇਵਲ ਬਾਦਸ਼ਾਹ ਨੂੰ ਮਿਲ ਕੇ ਵਜ਼ੀਰ ਖਾਨ, ਸੂਬਾ ਸਰਹੰਦ, ਦੇ ਖ਼ਿਲਾਫ਼ ਇਨਸਾਫ ਦੀ ਮੰਗ ਕਰਨਾ ਹੀ ਸੀ, ਹੋਰ ਕੋਈ ਆਸ਼ਾ ਨਹੀਂ ਸੀ[57] ।

ਔਰੰਗਜ਼ੇਬ ਦੀ ਮੌਤ ਉਸ ਦੇ ਪੁਤਰਾਂ ਮੁਅੱਜ਼ਮ, ਆਜ਼ਮ ਅਤੇ ਕਾਮ ਬਖਸ਼ੋ ਵਿਚਕਾਰ ਤਖ਼ਤ ਲਈ ਲੜਾਈ ਦਾ ਐਲਾਨ ਸੀ । ਭਾਈ ਨੰਦ ਲਾਲ ਜੀ ਰਾਹੀਂ ਸ਼ਹਿਜ਼ਾਦਾ ਮੁਅਜ਼ਮ ਨਾਲ ਗੁਰੂ ਜੀ ਦਾ ਪੁਰਾਣਾ ਮਿੱਤਰਤਾ ਦਾ ਸੰਬੰਧ ਸੀ । ਇਸ ਲਈ ਮੁਅੱਜ਼ਮ ਨੇ ਗੁਰੂ ਜੀ ਤੋਂ ਸਹਾਇਤਾ ਮੰਗੀ । ਗੁਰੂ ਜੀ ਨਾਲ ੩੦੦ ਦੇ ਕਰੀਬ 'ਸਵਾਰ ਸਨ[58]। ਦੱਖਣ ਤੋਂ ਆਜ਼ਮ ਦਿੱਲੀ ਵਲ ਵਧ ਰਿਹਾ ਸੀ । ਮੁਅੱਜ਼ਮ ਵੀ ਕਾਬਲ ਵਲੋਂ ਚਲ ਕੇ ਕਾਹਲੀ ਨਾਲ ਦਿੱਲੀ ਤੋਂ ਦੱਖਣ ਵਲ ਵਧਿਆ । ਜੈਜਾਂਉ ਦੀ ਲੜਾਈ ਵਿਚ (੧੮ ਜੂਨ ੧੭੦੭) ਈ: ਆਜ਼ਮ ਮਾਰਿਆ ਗਿਆ ਅਤੇ ਮੁਅੱਜ਼ਮ ਆਗਰੇ ਵਿਚ ਬਹਾਦਰ ਸ਼ਾਹ ਦੇ 'ਲਕਬ' ਨਾਲ ਤਖ਼ਤ ਤੇ ਬੈਠਾ । ਬਹਾਦਰ ਸ਼ਾਹ ਆਗਰੇ ਵਿਚ ਸੀ, ਜਦ ਉਸ ਨੇ ਗੁਰੂ ਜੀ ਨੂੰ ਦਿੱਲੀ ਤੋਂ ਬੁਲਾਇਆ ਅਤੇ ਆਪਣੇ ਨਾਲ ਦੱਖਣ ਜਾਣ ਲਈ ਪਰੇਰਿਆ,[59] ਕਿਉਂਕਿ ਦੱਖਣ ਵਿਚ ਉਸ ਦੇ ਤੀਜੇ ਭਰਾ ਕਾਮ ਬਖ਼ਸ਼

57. ਡਾ.ਗੰਡਾ ਸਿੰਘ *Last Days of Guru Gobind Singh* p.4

58. ਮੁਨਤਖਿਬੁਲ-ਲੁਬਾਬ, ਖ਼ਾਫ਼ੀ ਖ਼ਾਨ ਅਨੁਸਾਰ ।

59. *W. Irvine, Later Mughals* 1, 89

ਨੇ ਬਗ਼ਾਵਤ ਕਰ ਦਿਤੀ ਸੀ। ਆਗਰੇ ਵਿਚ ਗੁਰੂ ਜੀ ਬਹਾਦਰ ਸ਼ਾਹ ਨੂੰ ਮਿਲੇ। ਉਸ ਨੇ ਗੁਰੂ ਜੀ ਦਾ ਬਹੁਤ ਆਦਰ ਸਤਕਾਰ ਕੀਤਾ ਅਤੇ ਵਡਮੁੱਲਾ 'ਖਿਲਅਤ' ਪੇਸ਼ ਕੀਤਾ। ਗੁਰੂ ਜੀ ਨੇ ਸਿੱਖਾਂ ਵਲ ਲਿਖੇ ਇਕ (ਪੱਤਰ ਜਾਂ ਹੁਕਮਨਾਮੇ)[60] ਵਿਚ ਇਸ ਮੁਲਾਕਾਤ ਦਾ ਜ਼ਿਕਰ ਕੀਤਾ ਅਤੇ ਲਿਖਿਆ ਹੈ ਕਿ ਉਨ੍ਹਾਂ ਨੂੰ ਬਾਦਸ਼ਾਹ ਵਲੋਂ ੬੦ ਹਜ਼ਾਰ ਰੁਪੈ ਦੀ ਪੁਸ਼ਾਕ (ਖਿਲਅਤ) ਅਤੇ ਧੁਖਧੁਖੀ ਭੇਟਾ ਕੀਤੀ ਗਈ ਹੈ। ਗੁਰੂ ਜੀ ਨੇ ਧੌਲ ਦੀ ਸੰਗਤ ਨੂੰ ਇਹ ਵੀ ਲਿਖਿਆ ਕੀ ਉਹ ਛੇਤੀ ਹੀ ਬਾਦਸ਼ਾਹ ਨਾਲ ਜ਼ਰੂਰੀ ਗਲਬਾਤ ਖਤਮ ਕਰਕੇ ਕਹਿਲੂਰ (ਅਨੰਦਪੁਰ ਦੇ ਨੇੜੇ) ਪੁੱਜਣਗੇ, ਸਿੰਘ ਫੌਜਾਂ ਸਮੇਤ ਤਿਆਰ ਰਹਿਣ। ਇਸ ਤੋਂ ਸਾਫ ਜ਼ਾਹਿਰ ਹੈ ਕਿ ਗੁਰੂ ਜੀ ਬਹਾਦਰ ਸ਼ਾਹ ਨਾਲ ਰਾਜਸੀ ਪੱਧਰ ਤੇ ਸੁਲਹ ਦੀ ਗਲਬਾਤ ਸਿਰੇ ਚਾੜ੍ਹ ਕੇ ਉਸ ਪਾਸੋਂ ਵਜ਼ੀਰ ਖਾਨ, ਸੂਬਾ ਸਰਹੰਦ, ਦੇ ਜ਼ੁਲਮਾਂ ਦੇ ਵਿਰੁਧ ਇਨਸਾਫ ਅਤੇ ਦੰਡ ਦੀ ਮੰਗ ਕਰ ਰਹੇ ਸਨ।

ਗੁਰੂ ਜੀ ਦੀ ਬਾਦਸ਼ਾਹ ਨਾਲ ਗਲ ਬਾਤ ਅਜੇ ਸਿਰੇ ਨਹੀਂ ਚੜ੍ਹੀ ਸੀ ਕਿ ਬਹਾਦਰ ਸ਼ਾਹ ਕਾਹਲੀ ਨਾਲ ਕਾਮ ਬਖਸ਼ ਦੇ ਟਾਕਰੇ ਲਈ ਦੱਖਣ ਵਲ ਰਵਾਨਾ ਹੋ ਗਿਆ । ਗੁਰੂ ਜੀ ਨੂੰ ਵੀ ਉਸ ਨੇ ਨਾਲ ਚਲਣ ਲਈ ਬੇਨਤੀ ਕੀਤੀ । ਗੁਰੂ ਜੀ ਨੇ ਰਾਹ ਵਿਚ ਬਹਾਦਰ ਸ਼ਾਹ ਪਾਸੋਂ ਅੰਤਮ ਫੈਸਲੇ ਦੀ ਮੰਗ ਕੀਤੀ ਪਰ ਉਹ ਇਸ ਗੱਲ ਨੂੰ ਟਾਲਦਾ ਰਿਹਾ ਕਿਉਂਕਿ ਵਜ਼ੀਰ ਖਾਨ ਨੂੰ ਦੰਡ ਦੇਣ ਦਾ ਉਸ ਨੂੰ ਹੀਆ ਨਹੀਂ ਸੀ ਪੈਂਦਾ। ਉਹ ਚਾਹੁੰਦਾ ਸੀ ਕਿ ਆਪਣਾ ਰਾਜ ਚੰਗੀ ਤਰ੍ਹਾਂ ਸਥਾਪਤ ਕਰ ਕੇ ਕੋਈ ਅਜਿਹਾ ਕਦਮ ਉਠਾਏ ।

ਇਹ ਗੱਲ ਉੱਕੀ ਹੀ ਨਿਰਮੂਲ ਹੈ ਕਿ ਗੁਰੂ ਜੀ ਬਾਦਸ਼ਾਹ ਦੀ <u>ਫੌਜ ਵਿਚ ਮਲਾਜ਼ਮ ਹੋ ਗਏ ਸਨ,[61] ਇਸ ਲਈ ਇਸ ਮਹਿੰਮ ਵਿਚ</u>

60. ਡਾ: ਗੰਡਾ ਸਿੰਘ *op.* sit p. 9. ਇਸ ਪੱਤਰ ਦੀ ਲਿਖਣ ਮਿਤੀ ੨ ਅਕਤੂਬਰ ੧੭੦੭ ਈ: ਹੈ ।

61. ਇਹ ਭੁਲੇਖਾ ਕਨਿੰਘਮ ਨੇ ਗ਼ਾਜ਼ੀ ਖ਼ਾਨ, ਮੈਲਕਮ, ਫ਼ਾਰਸਟਰ ਆਦਿ ਲੇਖਕਾਂ ਦੇ ਹਵਾਲੇ ਨਾਲ ਪਾਇਆ । ਪਿਛੋਂ ਇਹ ਵਿਚਾਰ ਸਯਦ ਲਤੀਫ਼ ਨੇ ਵੀ ਪੇਸ਼ ਕੀਤਾ । ਦੇਖੋ ਪ੍ਰੋ: ਕਰਤਾਰ ਸਿੰਘ *Life of Guru Gobind Singh* pp. 236-244 । ਦੌਲਤ ਰਾਏ, ਡਾ: ਨਾਰੰਗ ਆਦਿ ਨੇ ਇਸ ਵਿਚਾਰ ਦਾ ਖੰਡਨ ਕੀਤਾ ਹੈ ।

ਬਾਦਸ਼ਾਹ ਦੇ ਨਾਲ ਗਏ ਅਤੇ ਇਹ ਵਿਚਾਰ ਕਿ ਉਹ ਰਾਜਪੂਤਾਂ ਤੇ ਮਰਹੱਟਿਆਂ ਪਾਸੋਂ ਮੁਗ਼ਲ ਹਕੂਮਤ ਦੇ ਵਿਰੁਧ ਬਗ਼ਾਵਤ ਕਰਵਾਉਣਾ ਚਾਹੁੰਦੇ ਸਨ, ਕਿਉਂਕਿ ਪੰਜਾਬ ਦੇ ਸਿੱਖਾਂ ਪਾਸੋਂ ਨਿਰਾਸ ਹੋ ਚੁਕੇ ਸਨ, ਵੀ ਵਾਧੂ ਤੇ ਮਨਘੜਤ ਹੈ । ਗੁਰੂ ਜੀ ਦਾ ਆਸ਼ਾ ਕੇਵਲ ਧਰਮ ਪਰਚਾਰ ਅਤੇ ਬਹਾਦਰ ਸ਼ਾਹ ਦੀ ਦੋਸਤੀ ਵਿਚੋਂ ਵਜ਼ੀਰ ਖ਼ਾਨ ਨੂੰ ਦੰਡ ਦਿਵਾਉਣ ਦੀ ਜੁਗਤੀ ਢੂੰਡਣਾ ਸੀ ।

ਅੰਤ ਗੁਰੂ ਜੀ ਬਾਦਸ਼ਾਹ ਤੋਂ ਨਿਰਾਸ਼ ਹੋ ਕੇ ਤੇ ਉਸ ਦੀਆਂ ਫੌਜਾਂ ਨਾਲੋਂ ਵੱਖਰੇ ਹੋ ਕੇ ਨਾਦੇੜ[62] ਜਾ ਰਹੇ। ਪਹਿਲਾਂ ਵੀ ਸ਼ਾਹੀ ਫੌਜਾਂ ਤੋਂ ਕਦੀ ਦੂਰ ਕਦੀ ਨੇੜੇ ਕਿਆਮ ਕਰਦੇ ਸਨ। 'ਤਾਰੀਖਿ ਬਹਾਦਰਸ਼ਾਹੀ' ਵਿਚ ਲਿਖਿਆ ਹੈ ਕਿ ''ਗੁਰੂ ਗੋਬਿੰਦ ਸਿੰਘ, ਗੁਰੂ ਨਾਨਕ ਦਾ ਗੱਦੀ ਨਸ਼ੀਨ, ਇਨ੍ਹਾਂ ਜ਼ਿਲਿਆਂ ਦੀ ਯਾਤਰਾ ਕਰਨ ਆਇਆ ਹੋਇਆ ਸੀ ਅਤੇ ਸ਼ਾਹੀ ਕੈਂਪ ਦੇ ਨਾਲ ਸੰਬੰਧਤ ਸੀ। ਉਸ ਦੀ ਆਦਤ ਲਗਾਤਾਰ ਦੁਨਿਆਵੀ ਲੋਕਾਂ ਅਤੇ ਕੱਟੜ ਧਾਰਮਕ ਪੁਰਸ਼ਾਂ ਅਤੇ ਹੋਰ ਲੋਕਾਂ ਦੇ ਇੱਕਠਾਂ ਵਿਚ ਭਾਸ਼ਨ ਦੇਂਦੇ ਰਹਿਣ ਦੀ ਸੀ।''[63] ਇਸ ਤੋਂ ਸਿਧ ਹੋ ਜਾਂਦਾ ਹੈ ਕਿ ਦੱਖਣ ਦੀ ਯਾਤਰਾ ਵਿਚ ਗੁਰੂ ਜੀ ਖੁਲ੍ਹੇ ਤੇ ਸੁਤੰਤਰ ਢੰਗ ਨਾਲ ਵਿਚਰ ਰਹੇ ਸਨ। ਬਾਦਸ਼ਾਹ ਵਲੋਂ ਉਹਨਾਂ ਨੂੰ ਪੂਰਨ ਖੁਲ੍ਹ ਪ੍ਰਾਪਤ ਸੀ।

ਨਾਦੇੜ ਵਿਚ ਰਹਿੰਦੇ ਇਕ ਸਾਧੂ ਬੈਰਾਗੀ (ਲਛਮਨ ਦਾਸ ਜਾਂ ਮਾਧੋ ਦਾਸ[64]) ਦੀ ਖਬਰ ਗੁਰੂ ਜੀ ਨੂੰ ਪਹਿਲਾਂ ਹੀ ਰਾਜਪੂਤਾਨੇ ਵਿਚ ਦਾਦੂ ਪੰਥੀਆਂ ਦੇ ਡੇਰੇ (ਦਾਦੂ ਦਵਾਰੇ) ਤੋਂ ਮਿਲ ਚੁਕੀ ਸੀ ਤੇ ਇਹ ਵੀ

---

62. ਗੰਡਾ ਸਿੰਘ, *op. cit,* p. 11 ਅਨੁਸਾਰ ਨਾਦੇੜ ਵਿਚ ਗੁਰੂ ਜੀ ਸਤੰਬਰ 1708 ਈ: ਦੇ ਸ਼ੁਰੂ ਵਿਚ ਪੁੱਜੇ। ੧੨ ਨਵੰਬਰ ੧੭੦੭ ਤੇ ਸਤੰਬਰ ੧੭੦੮ ਈ: ਤਕ ਗੁਰੂ ਜੀ ਦਖਣ ਦੇ ਸਫਰ ਵਿਚ ਬਹਾਦਰ ਸ਼ਾਹ ਦੇ ਨਾਲ ਰਹੇ ।
63. Macauliffe, *Sikh Religion* Vol. V. ਅਤੇ ਗੰਡਾ ਸਿੰਘ *op. cit.*
64. 'ਖਾਲਸਾ ਨਾਮ', ਬਖਤ ਮਲ (ਫਾਰਸੀ ਹਥ-ਲਿਖਤ) ਵਿਚ ਬੰਦਾ ਬਹਾਦਰ ਦਾ ਨਾਂ ਬੈਰਾਗੀ ਗੋਬਿੰਦ ਦਾਸ ਲਿਖਿਆ ਹੈ (ਪੰਨਾ 17) ਸਿ. ਹਿ. ਰੀ.ਡਿ. ਖਾ. ਕਾ. ਅੰਮ੍ਰਿਤਸਰ, ਨੂੰ ੧੯੫੯ ।

ਚੇਤਾਵਨੀ ਹੋ ਚੁਕੀ ਸੀ ਕਿ ਉਹ ਰਿਧੀਆਂ ਸਿਧੀਆਂ ਦੇ ਜ਼ੋਰ ਨਾਲ ਸਾਧੂਆਂ ਨੂੰ ਪ੍ਰਭਾਵਿਤ ਕਰ ਕੇ ਉਹਨਾਂ ਦਾ ਹਾਸਾ ਮਖ਼ੌਲ ਉਡਾਂਦਾ ਅਤੇ ਉਹਨਾਂ ਨੂੰ ਠਿੱਠ ਕਰਦਾ ਸੀ । ਗੁਰੂ ਜੀ ਇਕ ਦਿਨ ਉਸ ਦੇ ਡੇਰੇ ਚਲੇ ਗਏ ਅਤੇ ਸਿੱਧੇ ਉਸ ਦੇ ਵਰਜਿਤ ਪਲੰਘ ਤੇ ਜਾ ਬਿਰਾਜੇ । ਮਾਧੋਦਾਸ ਡੇਰੇ ਵਿਚ ਨਹੀਂ ਸੀ । ਸਿੱਖਾਂ ਨੇ ਬਕਰਾ ਝਟਕਾ ਕੇ ਮਾਸ ਰਿੰਨ੍ਹਣਾ ਸ਼ੁਰੂ ਕਰ ਦਿਤਾ । ਬੈਰਾਗੀ ਦੇ ਚੇਲੇ ਇਸ ਕਾਰਵਾਈ ਤੋਂ ਚਿੜਕੇ ਮਾਧੋ ਦਾਸ ਪਾਸ ਦੌੜੇ ਆਏ । ਬੈਰਾਗੀ ਬਹੁਤ ਗੁੱਸੇ ਵਿਚ ਆਇਆ, ਗੁਝੀਆਂ ਸ਼ਕਤੀਆਂ ਅਤੇ ਬੀਰਾਂ ਨੂੰ ਵੰਗਾਰਿਆ, ਪਰ ਗੁਰੂ ਜੀ ਦੇ ਆਤਮ ਬਲ ਦੇ ਸਾਹਮਣੇ ਕੋਈ ਪੇਸ਼ ਨਾ ਗਈ । ਹਾਰ ਕੇ ਗੁਰੂ ਜੀ ਪਾਸ ਆਇਆ ਅਤੇ ਹੇਠ ਲਿਖੀ ਵਾਰਤਾਲਾਪ ਹੋਈ ।[65]

ਮਾਧੋ ਦਾਸ—ਤੁਸੀਂ ਕੌਣ ਹੋ ?

ਗੁਰੂ ਜੀ—ਜਿਸ ਨੂੰ ਤੂੰ ਜਾਣਦਾ ਹੈਂ ।

ਮਾਧੋ ਦਾਸ—ਮੈਂ ਕੀ ਜਾਣਦਾ ਹਾਂ ?

ਗੁਰੂ ਜੀ—ਆਪਣੇ ਮਨ ਵਿਚ ਸੋਚ ।

ਮਾਧੋ ਦਾਸ—(ਸੋਚ ਕੇ) ਤੁਸੀਂ ਗੁਰੂ ਗੋਬਿੰਦ ਸਿੰਘ ਹੋ

ਗੁਰੂ ਜੀ—ਹਾਂ ।

ਮਾਧੋ ਦਾਸ—ਏਥੇ ਕਿਸ ਲਈ ਆਏ ਹੋ ?

ਗੁਰੂ ਜੀ—ਤੈਨੂੰ ਆਪਣਾ ਮੁਰੀਦ ਬਨਾਣ ਲਈ ।

ਮਾਧੋ ਦਾਸ—ਬੰਦਾ ਹਾਜ਼ਰ ਹੈ ।

ਬੰਦਾ ਤੋਂ ਭਾਵ ਗ਼ੁਲਾਮ । ਉਸ ਵੇਲੇ ਤੋਂ ਉਸ ਦਾ ਨਾਮ 'ਬੰਦਾ ਬਹਾਦਰ' ਕਰਕੇ ਪ੍ਰਚਲਤ ਹੋ ਗਿਆ । ਇਤਿਹਾਸ ਵਿਚ ਵੀ ਏਹੋ ਨਾਮ ਪ੍ਰਸਿੱਧ ਹੈ। ਗੁਰੂ ਜੀ ਨੇ ਉਸ ਨੂੰ ਪੂਰਨ ਮਰਯਾਦਾ ਅਨੁਸਾਰ ਅੰਮ੍ਰਿਤ ਛਕਾਇਆ ਅਤੇ 'ਬੰਦਾ ਸਿੰਘ' ਨਾਮ ਰਖਿਆ। ਫਿਰ ਉਸ ਨੂੰ ਥਾਪੜਾ

---

65. ਅਹਿਮਦ ਸ਼ਾਹ ਬਟਾਲਵੀ ਦਾ ਹਵਾਲਾ, ਡਾ.ਗੰਡਾ ਸਿੰਘ, *op.cit.* p. 13.

ਜਾਂ ਅਸ਼ੀਰਵਾਦ ਦਿਤੀ ਤੇ ਕੁਝ ਸਿੰਘਾਂ ਦੇ ਨਾਲ ਪੰਜਾਬ ਵਲ ਰਾਜਸੀ ਕਰਤਵ ਦੀ ਪੂਰਤੀ ਲਈ ਭੇਜ ਦਿਤਾ। ਗੁਰੂ ਜੀ ਨੇ ਉਸਨੂੰ ਆਪਣੇ ਭੱਥੇ ਵਿਚੋਂ ਪੰਜ ਤੀਰ ਆਤਮਕ ਸਹਾਇਤਾ ਲਈ ਬਖਸ਼ੇ ਅਤੇ ਹੋਰ ਵੀ ਧਾਰਮਕ ਉਪਦੇਸ਼ ਤੇ ਕਿਰਪਾ ਨਾਲ ਨਿਹਾਲ ਕੀਤਾ ।

ਗੁਰੂ ਜੀ ਦੇ ਮਹਾਨ ਜੀਵਨ ਚਰਿਤ੍ਰ ਦੇ ਬੇਮਿਸਾਲ ਨਾਟਕ (ਗੁਰੂ ਜੀ ਨੇ ਆਪ ਇਸ ਨੂੰ 'ਬਚਿਤ੍ਰ ਨਾਟਕ ' ਦਾ ਨਾਂ ਦਿਤਾ ਹੈ) ਦੀ ਸਿਖਰ (Climax) ਏਹੋ ਬੰਦੇ ਬੈਰਾਗੀ ਨੂੰ ਆਪਣਾ ਰਾਜਸੀ ਜਾਨਸ਼ੀਨ (ਉਤਰਅਧਿਕਾਰੀ) ਬਣਾਣ ਦੀ ਹੈ, ਜਿਸ ਦੀ ਮਿਸਾਲ ਦੁਨੀਆਂ ਵਿਚ ਨਹੀਂ ਮਿਲਦੀ । ਉਨ੍ਹਾਂ ਨੇ ਬੰਦਾ ਬਹਾਦਰ ਵਿਚ ਆਪਣੀ ਸਾਰੀ ਸੈਨਿਕ ਤੇ ਰਾਜਸੀ ਸ਼ਕਤੀ ਭਰ ਦਿਤੀ, ਜਿਸ ਨੇ ਭਾਰਤ ਦੀ ਹੋਣੀ ਅਤੇ ਇਤਿਹਾਸ ਬਦਲ ਕੇ ਰਖ ਦਿਤੇ ।

ਗੁਰੂ ਜੀ ਦੇ ਜੀਵਨ ਦੀ ਆਖ਼ਰੀ ਘਟਨਾ ਵੀ ਵਚਿਤ੍ਰ ਤੇ ਦੁਖਾਂਤਕ ਹੈ। ਵਜ਼ੀਰ ਖ਼ਾਨ ਦੇ ਭੇਜੇ ਹੋਏ ਪਠਾਣ ਜਿਨ੍ਹਾਂ ਦਾ ਬਾਪ ਗੁਰੂ ਜੀ ਦੇ ਹੱਥੋਂ ਮਾਰਿਆ ਗਿਆ ਸੀ, ਉਚੇਚੇ ਸਰਹੰਦ ਤੋਂ ਗੁਰੂ ਜੀ ਦੇ ਘਾਤ ਲਈ ਨਾਲ ਨਾਲ ਸਫਰ ਕਰ ਰਹੇ ਸਨ । ਪਰ ਉਹਨਾਂ ਨੂੰ ਆਪਣੇ ਲੁਕਵੇਂ ਕਾਰਜ ਲਈ ਯੋਗ ਅਵਸਰ ਨਹੀਂ ਮਿਲ ਰਿਹਾ ਸੀ । ਗੁਰੂ ਜੀ ਦੇ ਬਹਾਦਰ ਸ਼ਾਹ ਨਾਲ ਨੇੜੇ ਦੇ ਸੰਬੰਧਾਂ ਅਤੇ ਮਿੱਤਰਤਾ ਤੋਂ ਵਜ਼ੀਰ ਖ਼ਾਨ ਨੂੰ ਆਪਣੇ ਲਈ ਭਾਰੀ ਖ਼ਤਰਾ ਅਨੁਭਵ ਹੋ ਰਿਹਾ ਸੀ[66] । ਉਸ ਲਈ ਉਹ ਗੁਰੂ ਜੀ ਨੂੰ ਸ਼ਹੀਦ ਕਰਨ ਲਈ ਉਤਾਵਲਾ ਹੋ ਰਿਹਾ ਸੀ । ਨਾਦੇੜ ਪੁੱਜ ਕੇ ਇਹਨਾਂ ਪਠਾਣਾਂ ਨੇ ਗੁਰੂ ਜੀ ਪਾਸ ਆਉਣਾ ਜਾਣਾ ਅਤੇ ਧਾਰਮਕ ਸ਼ਰਧਾ ਦਾ ਪਰਗਟਾ ਵਧੇਰੇ ਕਰ ਦਿਤਾ । ਸਿੱਖ ਵੀ ਉਹਨਾਂ ਨੂੰ ਸਧਾਰਨ ਸ਼ਰਧਾਲੂ ਸਮਝਣ ਲਗ ਪਏ । ਅਤੇ ਇਸ ਤਰ੍ਹਾਂ ਅਵੇਸਲੇ

---

66. ਦੇਖੋ 'ਸਵਾਨਿ ਉਮਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ' (ਦੌਲਤ ਰਾਏ)' 'ਗੁਰ ਸੋਭਾ' (ਕਵੀ ਸੈਨਾਪਤਿ) ਅਤੇ 'ਚਤਰ ਜੁਗੀ' (ਭਗਵਾਨ ਸਿੰਘ) । ਪ੍ਰੋ: ਕਰਤਾਰ ਸਿੰਘ ਦਾ ਨਿਰਨਾ ਇਸ ਜ਼ਰੂਰੀ ਘਟਨਾ ਬਾਰੇ ਅੰਤਮ ਨਿਰਨਾ ਹੈ ('ਜੀਵਨ ਗੁਰੂ ਗੋਬਿੰਦ ਸਿੰਘ,' ਪੰਨੇ ੨੪੭-੨੫੬) ਸੀ ।

ਹੋ ਗਏ। ਇਕ ਸ਼ਾਮ, ਦੋਹਾਂ ਵਿਚੋਂ ਇਕ ਪਠਾਣ, ਗੁਲ ਖ਼ਾਨ,[67] ਰਹਿਰਾਸ ਦੇ ਦੀਵਾਨ ਤੋਂ ਬਾਅਦ ਜਦ ਗੁਰੂ ਜੀ ਆਰਾਮ ਕਰਨ ਲਈ ਲੇਟੇ ਹੋਏ ਸਨ ਅਤੇ ਸੇਵਾਦਾਰ ਵੀ ਉਂਘਲਾ ਰਿਹਾ ਸੀ, ਮੌਕਾ ਦੇਖ ਕੇ ਇਕ ਦਮ ਵਧਿਆ ਅਤੇ ਖ਼ੰਜਰ ਕਢ ਕੇ ਗੁਰੂ ਜੀ ਦੀ ਖੱਬੀ ਵੱਖੀ ਦਿਲ ਦੇ ਹੇਠਾਂ ਖਬੋ ਦਿਤਾ ਗੁਰੂ ਜੀ ਸ਼ੇਰ ਦੀ ਫੁਰਤੀ ਨਾਲ ਉਠੇ ਅਤੇ ਤਲਵਾਰ ਦੇ ਇਕੋ ਵਾਰ ਨਾਲ ਉਸ ਦਾ ਸਿਰ ਲਾਹ ਦਿਤਾ, ਦੂਜਾ ਪਠਾਣ (ਦੌਲਤ ਰਾਏ ਅਨੁਸਾਰ, ਅਤਾਉੱਲਾ ਖਾਨ) ਵੀ ਦੌੜਦਾ ਹੋਇਆ ਸਿੰਘਾਂ ਨੇ ਮਾਰ ਦਿਤਾ । ਜਦ ਬਹਾਦਰ ਸ਼ਾਹ ਨੂੰ ਖ਼ਬਰ ਮਿਲੀ ਤਾਂ ਉਸ ਨੇ ਆਪਣਾ ਅੰਗਰੇਜ਼ ਜਰਾਹ[68] (Surgeon)ਭੇਜ ਕੇ ਤੁਰੰਤ ਹੀ ਗੁਰੂ ਜੀ ਦਾ ਜ਼ਖਮ ਸਿਲਵਾ ਦਿਤਾ, ਜੋ ਛੇਤੀ ਹੀ ਰਾਜ਼ੀ ਹੋ ਗਿਆ । ਪ੍ਰੰਤੂ ਇਕ ਸਖਤ ਕਮਾਨ ਨੂੰ ਖਿੱਚਣ ਦੇ ਕਾਰਜ ਵਿਚ ਇਹ ਜ਼ਖਮ ਫਿਰ ਖੁਲ੍ਹ ਗਿਆ ਅਤੇ ਜ਼ਿਆਦਾ ਖ਼ੂਨ ਵਗਣ ਨਾਲ ਕਮਜ਼ੋਰੀ ਬਹੁਤ ਵਧ ਗਈ ।

ਗਣੇਸ਼ ਦਾਸ ਵਡਹਿਰਾ[69] ਲਿਖਦਾ ਹੈ ਕਿ ''ਕੁਝ ਆਦਮੀ ਪਠਾਣਾਂ ਦੇ ਵੇਸ ਵਿਚ ਅਤੇ ਘੋੜਿਆਂ ਦੇ ਸੌਦਾਗਰਾਂ ਦੇ ਰੂਪ ਵਿਚ ਸ਼ਾਹੀ ਕੈਂਪ ਦੇ ਨਾਲ ਨਾਲ ਜਾ ਰਹੇ ਸਨ । ਵਿਹਲੇ ਸਮੇਂ ਗੁਰੂ ਜੀ ਉਨ੍ਹਾਂ ਪਠਾਣ ਨੌਜਵਾਨਾਂ ਦੇ ਨਾਲ ਸ਼ਤਰੰਜ ਅਤੇ ਚੌਪੜ ਖੇਡਦੇ ਸਨ । ਇਕ ਦਿਨ ਖੇਡਣ ਦੇ ਦੌਰਾਨ ਵਿਚ ਕੋਈ ਭੇਤਭਰੀ ਗੱਲਬਾਤ ਗੁਰੂ ਜੀ ਤੇ ਪਠਾਣ ਵਿਚਕਾਰ ਹੋਈ । ਇਕ ਪਠਾਣ ਜੋਸ਼ ਵਿਚ ਆ ਗਿਆ ਅਤੇ ਗੁਰੂ ਜੀ ਉਤੇ ਤਲਵਾਰ ਦਾ ਭਰਪੂਰ ਵਾਰ ਕੀਤਾ.....।''

---

67. ਗਰੇਵਾਲ ਅਤੇ ਬਲ, *Guru Gobind Singh* pp. 154, 237, ਨੇ ਫ਼ਾਰਸੀ ਹੱਥ ਲਿਖਤਾਂ ਦੇ ਹਵਾਲੇ ਦੇ ਕੇ ਸਿੱਧ ਕੀਤਾ ਹੈ ਕਿ ਗੁਰੂ ਜੀ ਦੇ ਕਾਤਲ ਦਾ ਨਾਂ ਜਮਸ਼ੀਦ ਖਾਨ ਸੀ ।
68. ਡਾ.ਗੰਡਾ ਸਿੰਘ ਨੇ ਉਸ ਦਾ ਨਾਂ *Cole* ਜਾਂ Call ਲਿਖਿਆ ਹੈ, *Lost Days* pp.16.
69. 'ਚਾਰ ਬਾਗ਼ ਪੰਜਾਬ' (ਫ਼ਾਰਸੀ), ਪ੍ਰਕਾਸ਼ਿਤ ਖਾਲਸਾ ਕਾਲਜ, ਅੰਮ੍ਰਿਤਸਰ, ੧੯੬੫, ਪੰਨਾ ੧੧੮

'ਭੇਤ ਭਰੀ ਗੱਲ–ਬਾਤ' ਤੋਂ ਭਾਵ ਗੁਰੂ ਜੀ ਵਲੋਂ ਉਨ੍ਹਾਂ ਪਠਾਣਾਂ ਨੂੰ ਆਪਣੇ ਬਾਪ ਦਾ ਬਦਲਾ ਨਾ ਲੈਣ ਦਾ ਤਾਹਨਾ ਹੋ ਸਕਦਾ ਹੈ, ਜਿਸ ਨੂੰ ਪਠਾਣ ਸਭ ਤੋਂ ਵਡੀ ਨਮੋਸ਼ੀ ਵਾਲੀ ਗੱਲ ਸਮਝਦੇ ਹਨ । ਉਨ੍ਹਾਂ ਪਠਾਣਾਂ ਨੂੰ ਜੋ ਵਜ਼ੀਰ ਖਾਨ ਦੇ ਭੇਜੇ ਹੋਏ ਸਨ ਅਤੇ ਘੋੜਿਆਂ ਦੇ ਸੌਦਾਗਰਾ ਦੇ ਰੂਪ ਵਿਚ ਵਿਚਰ ਰਹੇ ਸਨ, ਗੁਰੂ ਜੀ ਨੂੰ ਸ਼ਹੀਦ ਕਰਨ ਦੀ ਤੁਰਤ ਉਤੇਜਨਾ ਸ਼ਾਇਦ ਇਸ ਗਣੇਸ਼ ਦਾਸ ਵਡਹਿਰਾ ਦੀ ਲਿਖੀ ਹੋਈ ਘਟਨਾਂ ਤੋਂ ਪ੍ਰਾਪਤ ਹੋ ਗਈ ਹੋਵੇ ।

ਗੁਰੂ ਜੀ ਨੇ ਸਰੀਰਕ ਅੰਤ ਨੇੜੇ ਜਾਣ ਕੇ ਕੱਤਕ ਸੁਦੀ ਪੰਜ ੧੭੬੫ ਬਿਕ੍ਰਮੀ (੭ ਅਕਤੂਬਰ ੧੭੦੮ਈ:)[70] ਦੀ ਰਾਤ ਦੇ ਤੀਜੇ ਪਹਿਰ ਸਿੰਘਾਂ ਨੂੰ ਇਕੱਤਰ ਕੀਤਾ ਅਤੇ ਗੁਰੂ ਗਰੰਥ ਸਾਹਿਬ ਨੂੰ ਸਦਾ ਲਈ ਖਾਲਸੇ ਦਾ ਆਤਮਕ ਆਗੂ ਅਤੇ ਗੁਰੂ ਥਾਪ ਕੇ ਜੋਤੀ ਜੋਤ ਸਮਾ ਗਏ । ਇਸ ਪਵਿੱਤਰ ਸਥਾਨ ਤੇ 'ਸੱਚਖੰਡ ਸ੍ਰੀ ਹਜ਼ੂਰ ਸਾਹਿਬ' ਜਾਂ 'ਅਬਚਲ ਨਗਰ' ਦਾ ਪ੍ਰਸਿੱਧ ਗੁਰਦੁਆਰਾ ਅਤੇ ਤਖ਼ਤ ਸਾਹਿਬ ਸ਼ਸ਼ੋਭਤ ਹੈ ।

70. ਗਰੇਵਾਲ ਅਤੇ ਬਲ *op.cit* page 156. ਅਨੁਸਾਰ ੧੮ ਅਕਤੂਬਰ ੧੭੦੮ ਈ:।

# ਪੂਰਨ ਸ਼ਖਸੀਅਤ

ਗੁਰੂ ਪਦ ਪੂਰਨਤਾ ਦਾ ਲਖਾਇਕ ਹੈ । ਪਰਮਾਤਮਾ ਅਤੇ ਸਤਿਗੁਰੂ ਦੇ ਸਿਵਾ ਬਾਕੀ ਸਭ ਕੁਝ ਅਧੂਰਾ ਹੈ, ਅਪੂਰਨ ਹੈ । ਸੁਖਮਨੀ ਸਾਹਿਬ ਵਿਚ ਗੁਰੂ ਅਰਜਨ ਦੇਵ ਜੀ ਪ੍ਰਭੂ ਅਤੇ ਗੁਰੂ ਦੂਹਾਂ ਦਾ ਲਕਸ਼ ਦਸਦਿਆਂ ਫ਼ਰਮਾਂਦੇ ਹਨ :-

ਸਲੋਕ ॥

ਪੂਰਾ ਪ੍ਰਭੂ ਆਰਾਧਿਆ, ਪੂਰਾ ਜਾਕਾ ਨਾਉ ॥
ਨਾਨਕ ਪੂਰਾ ਪਾਇਆ ਪੂਰੇ ਕੇ ਗੁਣ ਗਾਉ ॥੧॥

ਅਸਟਪਦੀ ॥

ਪੂਰੇ ਗੁਰੂ ਕਾ ਸੁਨਿ ਉਪਦੇਸੁ ॥
ਪਾਰਬ੍ਰਹਮੁ ਨਿਕਟਿ ਕਰਿ ਪੇਖ ॥ (੨੪/੧)

ਇਹੋ ਪੂਰਨਤਾ ਦਾ ਆਸ਼ਾ ਸੁਖਮਨੀ ਸਾਹਿਬ ਦੀਆਂ ਹੋਰ ਤੁੱਕਾਂ ਵਿਚ ਵੀ ਪਰਗਟ ਹੋਇਆ ਹੈ, ਯਥਾ:

ਪੂਰੇ ਗੁਰੂ ਕੀ ਪੂਰੀ ਦੀਖਿਆ ॥
ਜਿਸੁ ਮਨਿ ਬਸੈ ਤਿਸੁ ਸਾਚੁ ਪ੍ਰੀਖਿਆ ॥ (੨੨/੬)

... ... ...

ਗੁਰਿ ਪੂਰੇ ਤਤੁ ਇਹੈ ਬੁਝਾਇਆ ॥
ਪ੍ਰਭੁ ਅਪਨਾ ਨਾਨਕ ਜਨ ਧਿਆਇਆ ॥(੨੦/੪)

... ... ... ...

ਜਿਨ ਚਾਖਿਆ ਸੋ ਜਨ ਤ੍ਰਿਪਤਾਨੇ॥
ਪੂਰਨ ਪੁਰਖ ਨਹੀਂ ਡੋਲਾਨੇ ॥ (੧੯/੨)

... ... ...

ਪੂਰਾ ਗੁਰੂ ਅਖਓ ਜਾਕਾ ਮੰਤ੍ਰ ॥
ਅੰਮ੍ਰਿਤ ਦ੍ਰਿਸਟਿ ਪੇਖੇ ਹੋਇ ਸੰਤ ॥ (੧੮/੪)

ਅਜਿਹੇ ਪੂਰਨ ਗੁਰ ਦੀ ਪ੍ਰੀਭਾਸ਼ਾ ਸੁਖਮਨੀ ਸਾਹਿਬ ਵਿਚ ਹੀ ਇਉਂ ਦੱਸੀ ਹੈ :

ਸਲੋਕ ॥

ਸਤਿ ਪੁਰਖੁ ਜਿਨੀ ਜਾਨਿਆ ਸਤਿਗੁਰ ਤਿਸਕਾ ਨਾਉ॥
ਤਿਸਕੈ ਸੰਗਿ ਸਿਖੁ ਉਧਰੈ ਨਾਨਕ ਹਰਿਗੁਨ ਗਾਉ ॥੧॥ (੧੯)

... ... ...

ਸੋ ਸਤਿਗੁਰ ਜਿਸ ਰਿਦੈ ਹਰਿ ਨਾਉ ॥
ਅਨਿਕ ਬਾਰ ਗੁਰ ਕਉ ਬੋਲ ਜਾਉ॥
ਸਰਬ ਨਿਧਾਨ ਜੀਅ ਕਾ ਦਾਤਾ॥
ਆਠ ਪਹਰ ਪਾਰਬ੍ਰਹਮ ਰੰਗਿ ਰਾਤਾ॥
ਬ੍ਰਹਮੁ ਮਹਿ ਜਨੁ ਜਨ ਮਹਿ ਪਾਰਬ੍ਰਹਮ ॥
ਏਕਹਿ ਆਪਿ ਨਹੀ ਕਛੁ ਭਰਮੁ ॥
ਸਹਸ ਸਿਆਣਪ ਲਇਆ ਨ ਜਾਈਐ ॥
ਨਾਨਕ ਐਸਾ ਗੁਰ ਬਡਭਾਗੀ ਪਾਈਐ॥ (੧੮/੩)

ਪਾਰਬ੍ਰਹਮ ਅਤੇ ਪੂਰਨ ਗੁਰੂ, ਪੂਰਨ ਤੌਰ ਤੇ ਆਪਸ ਵਿਚ ਅਭੇਦ ਹਨ, ਅਨਿੱਖੜ ਹਨ । ਇਨ੍ਹਾਂ ਦਾ ਅੰਤ੍ਰਹ ਕੇਵਲ ਨਿਰਗੁਣ ਅਤੇ ਸਰਗੁਣ ਸਰੂਪ ਦਾ ਹੈ । ਅਸਲ ਵਿਚ ਇਹ ਅੰਤਰ ਵੀ ਭੁਲੇਖਾ ਹੀ ਹੈ, ਕਿਉਂਕਿ ਨਿਰਗੁਣ ਹੀ ਸਰਗੁਣ ਰੂਪ ਧਾਰ ਲੈਂਦਾ ਹੈ, ਇਕ ਖੇਲ ਰਚ ਲੈਂਦਾ ਹੈ ਅਤੇ ਜਦ ਖੇਲ ਖ਼ਤਮ ਕਰਦਾ ਹੈ ਤਾਂ ਫਿਰ ਉਹ 'ਇਕੱਲਾ' ਨਿਰਗੁਣ

ਬਾਕੀ ਰਹਿ ਜਾਂਦਾ ਹੈ। ਸੁਖਮਨੀ ਸਾਹਿਬ ਦੀ ੨੧ਵੀਂ ਅਸਟਪਦੀ ਵਿਚ ਇਹ ਰਹੱਸਵਾਦੀ ਭੇਦ ਖੋਲ੍ਹਿਆ ਗਿਆ ਹੈ :

ਆਪਨ ਖੇਲੁ ਆਪ ਕਰਿ ਦੇਖੈ ॥
ਖੇਲੁ ਸੰਕੋਚੈ ਤਉ ਨਾਨਕ ਏਕੈ ॥ (੨੧/੬)

ਦਸ਼ਮੇਸ਼ ਗੁਰੂ ਜੀ 'ਬਚਿੱਤਰ ਨਾਟਕ' ਵਿਚ ਫ਼ਰਮਾਉਂਦੇ ਹਨ: ਹਰਿ

ਹਰਿ ਜਨ ਦੁਈ ਏਕ ਹੈ ਬਿਨ ਵਿਚਾਰ ਕਛੁ ਨਾਹਿ ॥
ਜਲ ਤੇ ਉਪਜ ਤਰੰਗ ਜਿਉ ਜਲ ਹੀ ਵਿਖੈ ਸਮਾਹਿ॥ (੬੦/੬)

ਪੂਰਨ ਗੁਰੂ ਦਾ ਸੰਸਾਰ ਵਿਚ ਕੀ ਕਰਤਵ ਹੁੰਦਾ ਹੈ ? ਸੁਖਮਨੀ ਸਾਹਿਬ ਵਿਚੋਂ ਹੀ ਇਸ ਦਾ ਉੱਤਰ ਸੁਣੋ :-

ਸਲੋਕ ॥

ਗਿਆਨੁ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥
ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸ॥੧॥(੨੩)

ਇਹ ਗਿਆਨ-ਰੂਪ ਪੂਰਨ ਗੁਰੂ ਦਾ ਉਪਦੇਸ਼ ਵੀ ਤਾਂ ਪੂਰਨ ਉਪਦੇਸ਼ ਹੋਵੇਗਾ । ਏਸੇ ਮਹਾਨ ਗੁਰੂ-ਰਚਨਾ (ਸੁਖਮਨੀ) ਵਿਚ ਆਇਆ ਹੈ :

ਜਨਮ ਮਰਨ ਕੇ ਮਿਟੇ ਅੰਦੇਸੇ ।
ਸਾਧੂ ਕੇ ਪੂਰਨ ਉਪਦੇਸੇ ॥ (੧੮/੭)

ਗੁਰੂ ਦੀ ਪੂਰਨਤਾ ਨੂੰ ਵਿਅੱਕਤ ਕਰਨ ਵਾਲੇ ਉਪਰੋਕਤ ਗੁਰਬਾਣੀ ਦੇ ਵਿਚਾਰ ਕੇਵਲ ਉਦਾਹਰਣ ਮਾਤਰ ਅੰਕਿਤ ਕੀਤੇ ਗਏ ਹਨ । ਗੁਰੂ ਗ੍ਰੰਥ ਸਾਹਿਬ ਅਜਿਹੇ ਗੌਝ ਵਿਚਾਰਾਂ ਦਾ ਅਥਾਹ ਸਾਗਰ ਹੈ । ਇਸ ਲੇਖ ਵਿਚ ਦਸ਼ਮੇਸ਼ ਗੁਰੂ ਜੀ ਦੀ ਅਦੁਤੀ ਸ਼ਖ਼ਸੀਅਤ ਦਾ ਅਨੁਮਾਨ ਲਾਉਣ ਦੇ ਆਸ਼ੇ ਤੋਂ ਗੁਰੂ ਪਦ ਦੀ ਮੁਢਲੀ ਅਸਲੀਅਤ ਜਾਂ ਸਚਾਈ ਅਰਥਾਤ ਪੂਰਨਤਾ ਦਾ ਉਲੇਖ ਇਕ ਜ਼ਰੂਰੀ ਕਸਵੱਟੀ (touchstone)

ਦੇ ਤੌਰ ਤੇ ਕੀਤਾ ਗਿਆ ਹੈ । ਨਿਰਸੰਦੇਹ ਗੁਰੂ-ਵਿਅੱਕਤੀ ਦਾ ਸਭ ਤੋਂ ਵਡਾ ਤੇ ਵਿਸ਼ੇਸ਼ ਲੱਛਣ 'ਪੂਰਨਤਾ' ਹੀ ਹੈ ।

੨

ਇਤਿਹਾਸ ਗਵਾਹ ਹੈ, ਭਾਈ ਨੰਦ ਲਾਲ, ਮਹਾਨ ਸਿੱਖ ਤੇ ਮਹਾਨ ਕਵੀ, ਗੁਰੂ ਗੋਬਿੰਦ ਜੀ ਦਾ ਨਿਕਟਵਰਤੀ, ਹਜ਼ੂਰੀ ਸਿੱਖ ਸੀ, ਉਸ ਦੀ ਗਵਾਹੀ ਅਤਿ ਪ੍ਰਮਾਣਿਕ (authentic) ਹੈ । ਉਸ ਦੇ ਕਲਗੀਧਰ ਗੁਰੂ ਜੀ ਸੰਬੰਧੀ ਫ਼ਾਰਸੀ ਕਵਿਤਾ ਵਿਚ ਰਚੇ ਵਿਸ਼ੇਸ਼ਣ-ਪਦ ਅਤੇ ਉਸਤਤ-ਰੂਪ ਸ਼ਬਦ ਇਸ ਪੁਸਤਕ ਦੇ ਆਰੰਭ ਵਿਚ ਦਿਤੇ ਗਏ ਹਨ। ਉਨ੍ਹਾਂ ਵਿਚੋਂ ਵੀ ਸਾਨੂੰ ਇਹੋ ਅਗਵਾਈ ਮਿਲਦੀ ਹੈ ਕਿ ਦਸਮ ਗੁਰੂ ਜੀ ਦੀ ਸ਼ਖ਼ਸੀਅਤ ਅਸਲੋਂ ਬੇਜੋੜ, ਬੇਮਿਸਾਲ, ਵਚਿਤ੍ਰ, ਅਦੁੱਤੀ-ਅਰਥਾਤ ਹਰ ਪੱਖ ਤੋਂ ਸੰਪੂਰਨ ਸ਼ਖ਼ਸੀਅਤ ਸੀ, ਜਿਸ ਵਿਚ ਕੋਈ ਊਣ, ਉਕਾਈ, ਅਪੂਰਨਤਾ ਲੇਸ਼ ਮਾਤਰ ਨਹੀਂ ਸੀ। ਭਾਈ ਸਾਹਿਬ ਦੇ ਸਮਾਸ 'ਸ਼ਹਿ-ਸ਼ਹਿਨਸ਼ਾਹ,' 'ਬਾਦਸ਼ਾਹ-ਦਰਵੇਸ਼', 'ਏਜ਼ਦੀ ਮੰਜ਼ੂਰ', 'ਮੁਕ-ਬਿਲੋ ਮੁਕਬੂਲ', 'ਵਾਸਿਲੋ ਮੌਸੂਲ', 'ਹੱਕ ਰਾ ਮਹਿਬੂਬ', 'ਸਾਹਿਬਿ ਅਕਲੀਲ' (ਤਾਜ ਤਖ਼ਤ ਦਾ ਮਾਲਕ), 'ਕਾਦਰਿ ਹਰ ਕਾਰ' (ਸਰਬ ਸ਼ਕਤੀਮਾਨ), 'ਬੇਕਸਾਂ ਰਾ ਯਾਰ' (ਗ਼ਰੀਬ ਪਰਵਰ) ਗੁਰੂ ਜੀ ਦੀ ਪੂਰਨਤਾ ਦੇ ਸੂਚਕ ਜਾਂ ਵਾਚਕ ਸਮਾਸ ਹਨ ।

ਏਸੇ ਤਰ੍ਹਾਂ ਗੁਰੂ ਜੀ ਦਾ ਨਿਕਟ ਸਮਕਾਲੀ ਕਵੀ ਭਾਈ ਗੁਰਦਾਸ ਦੂਜਾ, ਗੁਰੂ ਸ਼ਖਸੀਅਤ ਦਾ ਅਨੁਮਾਨ ਇਨ੍ਹਾਂ ਸ਼ਬਦਾਂ ਵਿਚ ਲਾਉਂਦਾ ਹੈ :

ਵਹਿ ਪ੍ਰਗਟਿਓ ਮਰਦ ਅਗੰਮੜਾ ਵਰਿਆਮ ਅਕੇਲਾ।
ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ ।੧੭।

ਕਵੀ ਨੇ ਇਨ੍ਹਾਂ ਦੋ ਤੁਕਾਂ ਵਿਚ ਦਸ਼ਮੇਸ਼ ਗੁਰੂ ਜੀ ਬਾਰੇ ਚਾਰ ਮੁੱਖ ਵਿਸ਼ੇਸ਼ਣ-ਪਦ ਚੁਣ ਕੇ ਵਰਤੇ ਹਨ, ਜੋ ਅਤਿ ਵਿਚਾਰਪੂਰਤ, ਢੁਕਵੇਂ ਅਤੇ ਸਾਰਥਿਕ ਹਨ : ਮਰਦ-ਅਗੰਮੜਾ ਵਰਿਆਮ, ਅਕੇਲਾ

ਅਤੇ ਆਪੇ-ਗੁਰ ਚੇਲਾ। ਇਨ੍ਹਾਂ ਦੀ ਵਰਤੋਂ ਤੋਂ ਕਵੀ ਦੀ ਡੂੰਘੀ ਸੂਝ ਪਰਗਟ ਹੋ ਜਾਂਦੀ ਹੈ । ਮਰਦ-ਅਗੰਮੜਾ ਅਸਲੋਂ ਮੌਲਿਕ ਸਮਾਸ ਹੈ ਅਰਥਾਤ 'ਪੂਰਨ ਮਨੁਖ'। ਇਹੋ ਭਾਵ ਅਕੇਲਾ ਅਤੇ ਵਰਿਆਮ ਦਾ ਹੈ। ਆਪੇ-ਗੁਰ-ਚੇਲਾ ਸ਼ਾਇਦ ਦਸਮ ਗੁਰੂ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਹੈ,ਸਭ ਤੋਂ ਵੱਡਾ ਪੂਰਨਤਾ ਦਾ ਪ੍ਰਮਾਣ । ਸਾਰੇ ਸੰਸਾਰ ਦੇ ਅਧਿਆਤਮਕ ਇਤਿਹਾਸ ਵਿਚ ਕੋਈ ਮਿਸਾਲ ਇਸ ਗੱਲ ਦੀ ਨਹੀਂ ਮਿਲਦੀ ਕਿ ਗੁਰੂ ਤੇ ਚੇਲੇ ਦਾ ਭੇਦ ਇਸ ਤਰ੍ਹਾਂ ਮਿੱਟ ਜਾਏ ਜਿਵੇਂ ਗੁਰੂ ਨਾਨਕ ਸਾਹਿਬ ਅਤੇ ਗੁਰੂ ਅੰਗਦ ਸਾਹਿਬ ਦਾ ਮਿਟ ਗਿਆ ਸੀ, ਅਤੇ ਹੋਰ ਗੁਰੂ ਵਿਅੱਕਤੀ ਜਿਸ ਤਰ੍ਹਾਂ ਆਪਣੇ ਚੇਲਿਆਂ ਵਿਚ ਅਭੇਦ ਹੁੰਦੇ ਗਏ ਸਨ ਤੇ ਅਖ਼ੀਰ ਤੇ ਦਸ਼ਮੇਸ਼ ਗੁਰੂ ਜੀ ਆਪਣੇ ਪੰਜ ਵੱਡੇ ਚੇਲਿਆਂ (ਪੰਜ ਪਿਆਰਿਆਂ) ਵਿਚ ਜਿਸ ਅਨੋਖੇ ਢੰਗ ਨਾਲ ਸਮਾ ਗਏ ਸਨ । ਇਸ ਤੋਂ ਵੀ ਵਧ ਚਮਤਕਾਰ ਦਸਮ ਗੁਰੂ ਦਾ ਇਹ ਸੀ, ਕਿ ਉਹ ਨਾ ਕੇਵਲ ਆਪਣੇ ਪੰਜ ਮੁੱਖੀ ਚੇਲਿਆਂ ਵਿਚ ਸਗੋਂ ਸਾਰੇ 'ਖਾਲਸਾ ਪੰਥ' ਅਤੇ 'ਗੁਰੂ ਗ੍ਰੰਥ ਸਾਹਿਬ' ਵਿਚ ਸਦਾ ਲਈ ਅਭੇਦ ਹੋ ਗਏ ਹਨ । ਗੁਰ-ਚੇਲੇ ਦੀ ਉਨ੍ਹਾਂ ਦੀ ਸੰਧੀ ਸਦਾ ਲਈ ਮਿਲਾ ਦਿਤੀ ਹੈ ।[1]

ਇਸ ਅਦੁਤੀ ਚਮਤਕਾਰ ਦੇ ਸੰਕੇਤ ਭਾਈ ਗੁਦਾਸ ਪਹਿਲੇ ਦੀ ਕਵਿਤਾ ਵਿਚੋਂ ਸਹਿਜੇ ਹੀ ਮਿਲ ਜਾਂਦੇ ਹਨ :-

(ਵਾਰ ੨੪, ਪਉੜੀ ੫)

ਅੰਗਹੁ ਅੰਗ ਉਪਾਇਓਨ ਗੰਗਹੁ ਜਾਣ ਤਰੰਗਾਉ ਗੁਠਾਸ਼ਾ

... ... ... ...

ਗੁਰ ਚੇਲਾ ਚੇਲਾ ਗੁਰੂ ਗੁਰ ਚੇਲੇ ਪਰਚਾ ਪਰਚਾਇਆ ।

... ... ... ...

1. ਇਸ ਵਿਚਾਰ ਲਈ ਦੇਖੋ ਡਾ. ਜੇ ਐਸ ਗਰੇਵਾਲ, *Guru Nanak in History* p. 289, ਡਾ ਹਿਊ ਮੈਕਲੋਡ *Guru Nanak and the Sikh Religion* p. I ਅਤੇ ਏ ਸੀ ਬੈਨਰਜੀ. *Guru Nanak and His Times* pp.160

ਬਾਬਾਣੇ ਗੁਰ ਅੰਗਦ ਪਾਯਾ ।

ਏਸੇ ਵਾਰ ਦੀ ਅੱਠਵੀਂ ਪਉੜੀ ਵਿਚ ਭਾਈ ਸਾਹਿਬ ਫਰਮਾਂਉਂਦੇ ਹਨ:-

ਗੁਰ ਅੰਗਦ ਗੁਰ ਅੰਗ ਤੇ ਅੰਮ੍ਰਿਤ ਬਿਰਖ ਅੰਮ੍ਰਿਤਫਲ ਫਲਿਆ।
ਜੋਤੀ ਜੋਤ ਜਗਾਈਅਨੁ ਦੀਵੇ ਤੇ ਜਿਉਂ ਦੀਵਾ ਬਲਿਆ।
ਹੀਰੈ ਹੀਰਾ ਬੇਧਿਆ ਫ਼ਲ ਕਰ ਅਛਲੀ ਅੱਛਲ ਛਲਿਆ।
ਕੋਈ ਬੂਝ ਨ ਹੰਗਈ ਪਾਣੀ ਅੰਦਰ ਪਾਣੀ ਰਲਿਆ ।

ਕਿੰਨੇ ਸੁੰਦਰ ਤੇ ਢੁਕਵੇਂ ਰੂਪਕ ਵਰਤੇ ਹਨ : ਦੀਵੇ ਤੋਂ ਦੀਵਾ ਬਲਣਾ, ਹੀਰੇ ਦਾ ਹੀਰਾ ਵੇਧਣਾ, ਪਾਣੀ ਵਿਚ ਪਾਣੀ ਦਾ ਰਲ ਜਾਣਾ ਏਸੇ ਵਾਰ ਦੀ ਨਾਵੀਂ ਪਉੜੀ ਵਿਚੋਂ :-

ਗੁਰ ਚੇਲਾ ਚੇਲਾ ਗੁਰੁ ਪੁਰਖਹੁੰ ਉਪਾਇ ਸਮਾਯਾ ।

ਅਤੇ ਦਸਵੀਂ ਪਉੜੀ ਵਿਚ ਫਿਰ ਇਸ ਮਹਾਨ ਕਵੀ ਦੀ ਮਹਾਨ ਪ੍ਰਤਿਭਾ ਹੋਰ ਨਵੇਂ ਰੂਪਕਾਂ ਦੇ ਢੇਰ ਲਗਾ ਦੇਂਦੀ ਹੈ :-

ਸ਼ਬਦ ਸੁਰਤ ਪਰਚਾਇ ਕੈ ਚੇਲੇ ਤੇ ਗੁਰ ਗੁਰ ਤੇ ਚੇਲਾ।
ਵਾਣਾ ਤਾਣਾ ਆਖੀਐ ਸੂਤ ਇਕ ਹੋਇ ਕਪੜ ਮੇਲਾ।
ਦੁਧਹੁੰ ਦਹੀ ਵਖਾਣੀਐ ਦੀਹੀਅਹੁੰ ਮਖਣ ਕਾਜ ਸੁਹੇਲਾ।
ਮਿਸਰੀ ਖੰਡ ਵਖਾਣੀਐ ਜਾਣ ਕਮਾਦਹੁ ਰਲਾ ਪੇਲਾ।
ਖੀਰ ਖੰਡ ਘਿਉ ਕਰ ਅਤਿ ਵਿਸਮਾਦ ਸਾਦ ਰਸ ਕੇਲਾ।
ਪਾਨ ਸੁਪਾਰੀ ਕਥ ਮਿਲ ਚੂੰਨੇ ਰੰਗ ਸੁਰੰਗ ਸੁਹੇਲਾ।
ਪੋਤਾ ਪਰਵਾਣੀਕ ਨਵੇਲਾ ।

ਅਖੀਰੀ ਉਦਾਹਰਨ, ਬਾਰ੍ਹਵੀਂ ਪਉੜੀ ਵਿਚੋਂ ਪਹਿਲੀਆਂ ਦੋ ਤੁੱਕਾਂ ਦੀ, ਏਸੇ ਅਗੰਮੀ ਵਿਚਾਰ ਪਰਥਾਇ, ਦੇਂਦੇ ਹਾਂ :-

ਸਤਿਗੁਰ ਹੋਆ ਸਤਿਗੁਰਹੁੰ ਅਚਰਜ ਅਮਰ ਅਮਰ ਵਰਤਾਯਾ।
ਸੋ ਟਿਕਾ ਸੋ ਬੈਹਣਾ ਸੋਈ ਸਚਾ ਹੁਕਮ ਚਲਾਯਾ ।

ਆਤਮਾ ਦਾ ਆਤਮਾ ਵਿਚ ਅਭੇਦ ਹੋ ਜਾਣਾ (ਅਰਬੀ ਬੋਲੀ ਅਨੁਸਾਰ, ਹਲੂਲ ਕਰ ਜਾਣਾ) ਪੂਰਨ ਗੁਰੂ ਦੀ ਸਭ ਤੋਂ ਵੱਡੀ ਤੇ ਜ਼ਾਹਰੀ (ਪਰਗਟ) ਕਲਾ ਹੈ । ਪੂਰਨ ਗੁਰੂ ਦੀ ਪਛਾਣ ਤੇ ਕਸਵੱਟੀ ਏਹੋ ਹੈ । ਕੱਚੇ, ਅਧੂਰੇ ਅਪੂਰਨ ਗੁਰੂਆਂ ਤੋਂ ਇਹ ਗੱਲ ਨਹੀਂ ਹੋ ਸਕਦੀ । ਇਹ ਚਮਤਕਾਰ ਗੁਰੂ-ਅਵਤਾਰ ਹੀ ਦਿਖਾ ਸਕਦਾ ਹੈ, ਜਿਸ ਤੇ ਪ੍ਰਭੂ ਦੀ ਅਪਾਰ ਕਿਰਪਾ ਹੋਈ ਹੋਵੇ । ਗੁਰੂ ਨਾਨਕ ਸਾਹਿਬ ਨੂੰ ਪਹਿਲਾਂ ਦਰਗਾਹੋਂ ਬਖਸ਼ਿਸ਼ ਮਿਲੀ, ਫਿਰ ਸਭ ਕਾਰਜ ਸਰੇ । ਭਾਈ ਗੁਰਦਾਸ ਅਨੁਸਾਰਃ

ਪਹਿਲਾਂ ਬਾਬੇ ਪਾਯਾ ਬਖਸ਼ ਦਰ
ਪਿਛੋਂ ਦੇ ਫਿਰ ਘਾਲ ਕਮਾਈ । (੨੪, ੧)

ਇਹ ਸਾਰੀ ਬਖਸ਼ਿਸ਼, ਜਦ ਅਤਮਕ ਪ੍ਰੇਮ ਦੀ ਖੇਡ ਵਰਤੀ ਤਾਂ ਨਿਰੰਕਾਰੀ ਬਾਬਾ ਜੀ ਪਾਸੋਂ ਗੁਰੂ ਅੰਗਦ ਜੀ ਨੂੰ ਪ੍ਰਾਪਤ ਹੋ ਗਈ, ਪਰ ਕਿਸ ਅਦੁਤੀ ਢੰਗ ਨਾਲ ਅਰਥਾਤ ਗੁਰੂ ਬਾਬਾ ਨਾਨਕ ਜੀ ਦੇ ਆਪਣੇ ਪ੍ਰਿਯ ਚੇਲੇ ਭਾਈ ਲਹਿਣਾ ਜੀ ਦੇ ਚਰਨਾ ਉਤੇ ਮਥਾ ਟੇਕਣ ਨਾਲ ! ਭਾਈ ਗੁਰਦਾਸ ਦੇ ਭਾਵਪੂਰਤ ਸ਼ਬਦਾਂ ਵਿਚ :

ਰਾਣਾ ਰੰਕ ਬਰਾਬਰੀ ਪੈਰੀਂ ਪਵਣਾ ਜਗ ਵਰਤਾਯਾ ।
ਉਲਟਾ ਖੇਲ ਪਿਰੰਮ ਦਾ ਪੈਰਾਂ ਉਪਰ ਸੀਸ ਨਿਵਾਯਾ ।
(੨੩, ੧)

ਦਸ-ਗੁਰੂ-ਜੋਤਾਂ ਅਸਲ ਵਿਚ ਇਕੋ ਅਗੰਮੀ ਜੋਤ ਸੀ, ਪਰਮ ਜੋਤ, ਜਾਗਤ ਜੋਤ । ਦਸੇ ਗੁਰੂ ਸਾਹਿਬਾਨ ਪੂਰਨ-ਗੁਰੂ-ਅਵਤਾਰ ਸਨ, 'ਮਰਦਿ ਕਾਮਿਲ' (ਅਰਥਾਤ ਪੂਰਨ ਮਨੁੱਖ) ਸਨ । ਜੋ ਉਸਤਤ ਉਰਦੂ ਦੇ ਮਹਾਨ ਕਵੀ ਡਾਃਇਕਬਾਲ ਨੇ ਗੁਰੂ ਨਾਨਕ ਸਾਹਿਬ ਦੀ ਇਸ ਪ੍ਰਸਿੱਧ ਸ਼ਿਅਰ ਵਿਚ ਕੀਤੀ ਹੈ :

ਫਿਰ ਉਠੀ ਆਖ਼ਿਰ ਸਦਾ ਤੌਹੀਦ ਕੀ ਪੰਜਾਬ ਸੇ ।
ਹਿੰਦ ਕੋ ਇਕ ਮਰਦਿ ਕਾਮਿਲ ਨੇ ਜਗਾਇਆ ਖ਼੍ਵਾਬ ਸੇ ।

ਅਰਥਾਤ : ਫਿਰ ਅਖੀਰ ਤੇ ਪੰਜਾਬ ਵਿਚੋਂ ਰੱਬੀ ਏਕਤਾ ਦੀ ਅਵਾਜ਼ ਉੱਠੀ ਅਤੇ ਭਾਰਤ ਦੇਸ਼ ਨੂੰ ਇਕ ਪੂਰਨ ਮਨੁੱਖ ਨੇ (ਗ਼ਫ਼ਲਤ ਦੀ) ਨੀਂਦਰ ਤੋਂ ਜਗਾ ਦਿਤਾ— ਇਹ ਪ੍ਰਭਾਵਸ਼ਾਲੀ ਉਸਤਤ ਪੂਰਨ ਰੂਪ ਵਿਚ ਗੁਰੂ ਗੋਬਿੰਦ ਸਿੰਘ ਜੀ ਉਤੇ ਵੀ ਢੁਕਦੀ ਹੈ ।

ਇਹ ਤਾਂ ਕੋਈ ਮਹਾਨ ਕਵੀਆਂ ਵਲੋਂ ਪੂਰਨ ਗੁਰੂ ਦੀ ਉਸਤਤ। ਹੁਣ ਕੁਝ ਪ੍ਰਸਿੱਧ ਇਤਿਹਾਸਕਾਰਾਂ ਦੇ ਦਸ਼ਮੇਸ਼ ਗੁਰੂ ਦੇ ਬੇਮਿਸਾਲ ਜੀਵਨ ਕਰਤਵ ਅਤੇ ਵਿਅਕਤਿਤਵ ਬਾਰੇ ਵਿਚਾਰ ਗ੍ਰਹਿਣ ਕਰਨਾ ਉਚਿਤ ਹੋਵੇਗਾ ।

੩

੧. ਸਰ ਜਾਨ ਮੈਲਕਮ (ਪੁਸਤਕ *Sketch of the Sikhs* ੧੮੦੫, ਪੰਨਾ ੭੩)

"In the character of this reformer of the Sikhs, it is impossible not to recognize many of those feature which have distinguished the most celebrated founders of political communities . The object he attempted was great and laudable . It was the emancipation of his tribe from oppression and persecution; and the means which he adopted were such as a comprehensive mind could alone have suggested."

ਅਨੁਵਾਦ : ਸਿੱਖਾਂ ਦੇ ਇਸ ਸੁਧਾਰਕ ਵਿਚ ਇਹ ਅਸੰਭਵ ਹੈ ਕਿ ਕਈ ਉਹ ਲੱਛਣ ਨਾ ਲੱਭੇ ਜਾਣ, ਜੋ ਰਾਜਸੀ ਕੌਮਾਂ ਦੇ ਸਭ ਤੋਂ ਮਹਾਨ ਮੋਢੀਆਂ ਦੀ ਵਿਸ਼ੇਸ਼ਤਾ ਹੁੰਦੇ ਹਨ। ਜਿਸ ਨਿਸ਼ਾਨੇ ਲਈ ਉਸ ਨੇ ਜਤਨ ਕੀਤਾ, ਉਹ ਮਹਾਨ ਤੇ ਪ੍ਰਸੰਸਾ ਯੋਗ ਸੀ । ਇਹ ਨਿਸ਼ਾਨਾ ਉਸ ਦਾ ਆਪਣੀ ਜਾਤੀ ਨੂੰ ਜ਼ੁਲਮ ਅਤੇ ਜਬਰ ਤੋਂ ਬਚਾਉਣ ਦਾ ਸੀ ਅਤੇ ਜੋ ਸਾਧਨ ਉਸ ਨੇ ਵਰਤੇ ਅਜਿਹੇ ਸਨ ਜੋ ਇਕ ਬੁਧੀਸ਼ੀਲ ਮਨ ਨੂੰ ਵੀ ਸੁਝ ਸਕਦੇ ਸਨ ।

੨. ਕਨਿੰਘਮ (ਪੁਸਤਕ *History of the Sikhs*, ੧੯੪੮, ਪੰਨਾ ੮੪)

"Success is thus not always the measure of greatness. The last apostle of the Sikhs did not live to see his own ends accomplished, but he effectually roused the dormant energies of a vanquished people and filled them with a lofty although fitful longing for social freedom and national ascendancy, the proper adjuncts of that purity of worship which was yet vital and he relumed it with promethean fire ."

ਅਨੁਵਾਦ : ਸੋ ਸਫਲਤਾ ਹੀ ਸਦਾ ਮਹਾਨਤਾ ਦੀ ਕਸਵੱਟੀ ਨਹੀਂ ਹੁੰਦੀ । ਸਿੱਖਾਂ ਦੇ ਆਖ਼ਰੀ ਗੁਰੂ ਆਪਣੇ ਉਪਦੇਸ਼ਾਂ ਦੀ ਪੂਰਤੀ ਹੋਈ ਦੇਖਣ ਤਕ ਜੀਵਰ ਨਾ ਰਿਹਾ, ਪ੍ਰੰਤੂ ਉਸ ਨੇ ਪੂਰੇ ਜ਼ੋਰ ਨਾਲ ਇਕ ਹਾਰੀ ਹੋਈ ਕੌਮ ਦੀਆਂ ਸੁੱਤੀਆਂ ਸ਼ਕਤੀਆਂ ਨੂੰ ਜਗਾ ਦਿਤਾ ਅਤੇ ਆਪਣੇ ਲੋਕਾਂ ਵਿਚ ਸਮਾਜਕ ਆਜ਼ਾਦੀ ਅਤੇ ਕੌਮੀ ਹਕੂਮਤ ਪ੍ਰਾਪਤ ਕਰਨ ਲਈ ਇਕ ਉੱਚੀ ਤੇ ਜੋਸ਼ੀਲੀ ਤਾਂਘ ਭਰ ਦਿਤੀ ਜੋ ਕਿ (ਗੁਰੂ) ਨਾਨਕ ਦੀ ਪਰਚਾਰੀ ਨਿਰੋਲ ਤੇ ਸ਼ੁੱਧ ਉਪਾਸ਼ਨਾ ਦਾ ਹੀ ਜ਼ਰੂਰੀ ਸਿੱਟਾ ਸੀ । ਗੋਬਿੰਦ (ਸਿੰਘ) ਨੇ ਉਹ ਸਭ ਕੁਝ ਅਨੁਭਵ ਕੀਤਾ ਜੋ ਅਜੇ ਤਕ ਸਜੀਵ ਤੇ ਜ਼ਿੰਦਾ ਸੀ ਅਤੇ ਇਸ ਨੂੰ ਪ੍ਰਾਮਿਥੀਅਨ (ਦੈਵੀ) ਅਗਨੀ ਨਾਲ ਨਵੇਂ ਸਿਰਿਓਂ ਪ੍ਰਜ੍ਵਲਤ ਕਰ ਦਿਤਾ ।

੩. ਮੈਕਗਰੈਗਰ (ਪੁਸਤਕ *History of the Sikhs* ੧੮੪੬ ਪੰਨਾ ੧੦੧)

"If we consider the work which Govind accomplished both in refoming his religion and instituting a new code of laws for his followers, his personal bravery under all circumstances his persevering endurance amidst difficulties which would have disheartened others and overwhelmed them, in inextricable distress; and, lastly, his final victory over his powerful enemies by the very men who had previously forsaken him, we need not be surprised that the Sikhs venerate his memory . He was, undoubtedly, a great man."

ਅਨੁਵਾਦ : ਜੇ ਅਸੀਂ ਉਸ ਕਰਤਵ ਨੂੰ ਜੋ ਗੋਬਿੰਦ (ਸਿੰਘ) ਨੇ ਆਪਣੇ ਧਰਮ ਦੇ ਸੁਧਾਰ ਅਤੇ ਆਪਣੇ ਚੇਲਿਆਂ ਲਈ ਇਕ ਨਵਾਂ ਕਾਨੂੰਨ ਲਾਗੂ ਕਰਨ ਹਿਤ, ਪੂਰਾ ਕੀਤਾ; ਉਸ ਦੀ ਹਰ ਸਥਿਤੀ ਵਿਚ ਨਿੱਜੀ ਬੀਰਤਾ; ਉਸ ਦੀ ਔਕੜਾਂ ਸਾਹਵੇਂ ਤੱਗਣ ਵਾਲੀ ਸਹਿਣਸ਼ੀਲਤਾ ਜੋ ਹੋਰਨਾਂ ਨੂੰ ਨਿਰਾਸ ਕਰ ਦੇਂਦੀ ਅਤੇ ਘੋਰ ਦੁੱਖਾਂ ਦੀ ਖੱਡ ਵਿਚ ਸੁਟ ਦਿੰਦੀ ਅਤੇ ਅਖੀਰ ਵਿਚ, ਉਸ ਦਾ ਉਹਨਾਂ ਆਦਮੀਆਂ ਦੀ ਸਹਾਇਤਾ ਨਾਲ ਹੀ ਜੋ ਉਸ ਨੂੰ ਪਹਿਲਾਂ ਛੱਡ ਕੇ ਜਾ ਚੁਕੇ ਸਨ, ਭਾਰੀ ਦੁਸ਼ਮਨਾਂ ਉਤੇ ਅੰਤਮ ਜਿੱਤ ਪ੍ਰਾਪਤ ਕਰਨਾ ਆਦਿ (ਗੁਣਾਂ) ਨੂੰ ਵਿਚਾਰੀਏ ਤਾਂ ਸਾਨੂੰ ਹੈਰਾਨੀ ਨਹੀਂ ਹੋਵੇਗੀ ਕਿ ਸਿੱਖ ਉਸ ਦੀ ਯਾਦ ਨੂੰ (ਇਸ ਹੱਦ ਤਕ) ਪਵਿੱਤਰ ਸਮਝਦੇ ਹਨ । ਉਹ, ਨਿਰਸੰਦੇਹ, ਇੱਕ ਮਹਾਂ ਪੁਰਸ਼ ਸੀ ।

੪. ਸਯਦ ਮੁਹੰਮਦ ਲਤੀਫ਼ (ਪੁਸਤਕ *History of the Punjab* ੧੮੮੯, ਪੰਨਾ ੨੭੦)

"Historians agree in eulogising the great merits of Guru Govind. In him were united the qualities of a religious leader and warrrior, He was a law-giver in pulpit, a champion in the field, a king on masnad and a faqir in the Society of the Khalsa . He was the right man for the needs of the time."

ਅਨੁਵਾਦ : ਇਤਿਹਾਸਕਾਰ ਗੁਰੂ ਗੋਬਿੰਦ (ਸਿੰਘ) ਦੇ ਮਹਾਨ ਗੁਣਾਂ ਦੀ ਉਸਤਤ ਕਰਨ ਵਿਚ ਸਹਿਮਤ ਹਨ । ਉਸ ਵਿਚ ਇਕ ਧਾਰਮਕ ਆਗੂ ਅਤੇ ਜਰਨੈਲ ਦੇ ਗੁਣ ਇਕੱਠੇ ਹੋਏ ਸਨ । ਉਹ ਧਾਰਮਕ ਖੇਤਰ ਵਿਚ ਇਕ ਵਿਧਾਨ-ਕਾਰ ਸੀ, ਮੈਦਾਨ ਜੰਗ ਵਿਚ ਇਕ ਚੋਣਵਾਂ ਸੂਰਮਾਂ, ਤਖ਼ਤ ਉਤੇ ਬੈਠਾ ਇਕ ਬਾਦਸ਼ਾਹ ਅਤੇ ਖਾਲਸੇ ਦੀ ਸੰਗਤ ਵਿਚ ਇਕ ਸਾਧੂ। ਉਹ ਆਪਣੇ ਸਮੇਂ ਦੀਆਂ ਲੋੜਾਂ ਪੂਰੀਆਂ ਕਰਨ ਲਈ ਇਕ ਠੀਕ, ਲੋੜੀਂਦਾ ਮਨੁੱਖ ਸੀ ।

੫. ਡਾ:ਗੋਕਲ ਚੰਦ ਨਾਰੰਗ (ਪੁਸਤਕ *Transformation of Sikhism*, ੧੯੧੨, ਪੰਨਾ ੧੦੧)

"He was the first Indian leader who taught democratical principles and made his follwers regard each other as Bhai or brother and act by Gurmata or general councels. He taught them to regard themselves the chosen of the Lord destined to crush tyranny and oppression and look upon themselves as the future rules of their land."

ਅਨੁਵਾਦ : ਉਹ (ਗੁਰੂ ਗੋਬਿੰਦ ਸਿੰਘ) ਪਹਿਲਾ ਹਿੰਦੁਸਤਾਨੀ ਨੇਤਾ ਸੀ ਜਿਸ ਨੇ ਲੋਕਵਾਦੀ (ਲੋਕ ਤੰਤਰੀ) ਸਿਧਾਂਤ ਪਰਚਲਤ ਕੀਤੇ ਜਿਸ ਨੇ ਆਪਣੇ ਸਿੱਖਾਂ ਨੂੰ ਇਕ ਦੂਜੇ ਨੂੰ ਭਰਾ ਭਰਾ ਸਮਝਣ ਅਤੇ ਗੁਰਮਤਾਂ ਜਾਂ ਸਾਂਝੀ ਵਿਚਾਰ-ਸੰਮਤੀ ਉਤੇ ਅਮਲ ਕਰਨ ਦਾ ਉਪਦੇਸ਼ ਦਿਤਾ । ਉਸ ਨੇ ਆਪਣੇ ਸਿੱਖਾਂ ਨੂੰ ਸਿਖਾਇਆ ਕਿ ਆਪਣੇ ਆਪ ਨੂੰ ਵਾਹਿਗੁਰੂ ਦੇ ਚੁਣੇ ਹੋਏ ਤੇ ਜ਼ੁਲਮ ਤੇ ਜਬਰ ਨਾਸ ਕਰਨ ਲਈ ਪੈਦਾ ਕੀਤੇ ਹੋਏ ਸਮਝਣ ਅਤੇ ਆਪਣੇ ਆਪ ਨੂੰ ਦੇਸ਼ ਦੇ ਹੋਣ ਵਾਲੇ ਹਾਕਮ ਪ੍ਰਤੀਤ ਕਰਨ ।

੬. ਦੌਲਤ ਰਾਏ (ਪੁਸਤਕ, 'ਸਵਾਨਿਹ ਉਮਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ,' ਉਰਦੂ, ੧੯੦੧ ਈ:, ਪੰਨਾ ੨੨੪-੨੨੫) "ਗੁਰੂ ਗੋਬਿੰਦ ਸਿੰਘ ਸੱਚਾ ਤਿਆਗੀ ਥਾ ਔਰ ਨਿਸ਼ਕਾਮ ਦੇਸ਼ ਭਗਤ। ਕ੍ਰਿਸ਼ਨ ਔਰ ਭੀਸ਼ਮ ਨੇ ਮਹਾਂਭਾਰਤ ਮੇਂ ਉਪਦੇਸ਼ ਕੀਆ ਹੈ ਕਿ ਸਬ ਸੇ ਬੜਾ ਤਿਆਗੀ ਵੁਹ ਹੋਤਾ ਹੈ ਜੋ ਦੂਸਰੋਂ ਕੀ ਭਲਾਈ ਕੇ ਲੀਏ ਮੈਦਾਨਿ ਜੰਗ ਮੇਂ ਪ੍ਰਾਨ ਤਿਆਗਤਾ ਹੈ । ਗੁਰੂ ਗੋਬਿੰਦ ਸਿੰਘ ਨੇ ਮਹਜ਼ ਦੂਸਰੋਂ ਕੇ ਫ਼ਾਇਦਾ ਕੇ ਲਿਏ ਨਾ ਫ਼ਕਤ ਅਪਨੇ ਪ੍ਰਾਨ ਤਿਆਗ ਕੀਏ ਬਲਕਿ ਉਸ ਨੇ ਸਬ ਕੁਛ ਜੋ ਅਪਨਾ ਥਾ ਔਰ ਇਨਸਾਨ ਕੇ ਪਾਸ ਹੋ ਸਕਤਾ ਥਾ ਵੁਹ ਦੇਸ਼ ਭਗਤੀ ਮੇਂ ਲਗਾਯਾ । ਜੋ ਰੁਪਆ ਪੈਸਾ ਆਇਆ ਵੁਹ ਸਬ ਕੌਮ ਕੇ ਅਰਪਨ ਕੀਆ। ਆਪਨੀ ਪਿਆਰੀ ਔਲਾਦ ਸਾਰੀ ਕੌਮ ਕੇ ਅਰਪਨ ਕੀ ।"

"ਏਕ ਹੀ ਸ਼ਖ਼ਸ ਮੇਂ ਸਬ ਕਮਾਲਾਤ ਮਿਲਨੇ ਮੁਸ਼ਕਿਲ ਹੈਂ । ਲੇਕਿਨ ਗੁਰੂ ਗੋਬਿੰਦ ਸਿੰਘ ਹਰ ਤਰਫ਼ ਸੇ ਕਾਮਿਲ ਥਾ। ਵੁਹ ਸ਼ਾਇਰ

ਥਾ, ਸਿਪਾਹ ਸਾਲਾਰ ਥਾ ! ਸ਼ਾਇਰ ਭੀ ਐਸਾ ਥਾ ਕਿ ਨਜ਼ਮ ਮੇਂ, ਜ਼ੋਰਿ ਮਜ਼ਮੂਨ ਮੇਂ ਫ਼ਸਾਹਤ ਆਲਾ ਦਰਜੇ ਕੀ ਥੀ ! ਅਨਥਕ ਫ਼ਨਾਇਲ ਕੌਮ, ਬੇਮਿਸਾਲ ਸ਼ਹੀਦੁਲ ਮੁਲਕ ! ਕ੍ਰਿਸ਼ਨ ਔਰ ਰਾਮ ਚੰਦਰ ਔਰ ਸ਼ੰਕਰ ਅਪਨੀ ਅਪਨੀ ਜਗਹ ਬਹੁਤ ਬੜੇ ਆਦਮੀ ਹੁਏ ਹੈਂ ਔਰ ਉਨ ਸੇ ਭੀ ਅਪਨੇ ਅਪਨੇ ਮੌਕਿਉਂ ਪਰ ਅਜ਼ੀਮ ਕਾਮ ਸਰੰਜਾਮ ਹੂਏ ਹੈਂ । ਲੇਕਿਨ ਗੁਰੂ ਗੋਬਿੰਦ ਸਿੰਘ ਕਾ ਕਦਮ ਉਨ ਸੇ ਭੀ ਆਗੇ ਹੈ । ਗੁਰੂ ਗੋਬਿੰਦ ਸਿੰਘ ਨੇ ਇਸ ਤਰਹ ਇਨ ਸਬ ਕੋ ਕੌਮੀ ਕਾਮੋਂ ਮੇਂ ਪੀਛੇ ਛੋੜਾ ਹੈ ਜਿਸ ਤਰਹ ਖ਼ੁਦ ਬਲਿਹਾਜ਼ਿ ਜ਼ਮਾਨਾ ਪੀਛੇ ਆਇਆ ਹੈ ਕ੍ਰਿਸ਼ਨ ਰਾਜਾ ਜਾਦੋਂ ਕੇ ਮੈਦਾਨਿ ਜੰਗ ਮੇਂ ਖ਼ਿਆਲਿ ਬੁਜ਼ਦਿਲੀ ਸੇ ਨਿਕਾਲਤਾ ਹੈ । ਗੁਰੂ ਗੋਬਿੰਦ ਸਿੰਘ ਉਨ ਲੋਗੋਂ ਕੋ ਉਠਾਤਾ ਹੈ ਜੋ ਮਿੱਟੀ ਮੇਂ ਮਿਲ ਗਏ ਥੇ, ਜਿਨ ਕੇ ਖ਼੍ਵਾਬ ਮੇਂ ਭੀ ਨਾ ਥਾ ਕਿ ਮੈਦਾਨਿ ਜੰਗ ਮੇਂ ਵੁਹ ਜੌਹਰਿ ਬਹਾਦਰੀ ਦਿਖਾਏਂਗੇ ਕਿ ਅਰਜਨ ਕੇ ਕਾਰਨਾਮੇ ਭੂਲ ਜਾਏਂਗੇ । ਗੁਰੂ ਗੋਬਿੰਦ ਸਿੰਘ ਬੇਸਰੋ ਸਾਮਾਨੀ ਕੇ ਸਾਥ ਤਮਾਮ ਸਲਤਨਤਿ ਹਿੰਦੋਸਤਾਨ ਕੇ ਮੁਕਾਬਲਾ ਕੇ ਲੀਏ ਤਿਆਰੀ ਕਰਤਾ ਹੈ ।''

ਇਹ ਇਤਿਹਾਸਕ ਪਰਮਾਣ ਅਤੇ ਸੰਕੇਤ ਦਸਮ ਗੁਰੂ ਜੀ ਦੀ ਮਨੁੱਖੀ ਹੱਦਾਂ ਦੀ ਸਿਖ਼ਰ ਤੇ ਪੁੱਜੀ ਹੋਈ ਮਹਾਨਤਾ ਨੂੰ ਭਲੀਭਾਂਤ ਪਰਗਟ ਕਰਦੇ ਹਨ। ਪਰ ਸਭ ਤੋਂ ਪਰਗਟ ਸਚਾਈ ਦੌਲਤ ਰਾਏ ਦੇ ਇਸ ਵਾਕ ਵਿਚ ਲੁਕੀ ਹੋਈ ਹੈ : ''ਗੁਰੂ ਗੋਬਿੰਦ ਸਿੰਘ ਹਰ ਤਰਫ਼ ਸੇ ਕਾਮਿਲ ਥਾ ।'' ਅਰਥਾਤ ਗੁਰੂ ਗੋਬਿੰਦ ਸਿੰਘ ਹਰ ਪੱਖ ਤੋਂ ਸੰਪੂਰਨ ਸੀ । ਦੂਜੇ ਸ਼ਬਦਾਂ ਵਿਚ, 'ਸਰਬ ਕਲਾ ਸੰਪੂਰਨ ਸੀ ।'

## ੪

ਨਿਰਸੰਦੇਹ, ਗੁਰੂ ਗੋਬਿੰਦ ਸਿੰਘ ਜੀ 'ਮਰਦਿ ਕਾਮਿਲ' ਅਤੇ ਪੂਰਨ–ਗੁਰੂ–ਅਵਤਾਰ ਸਨ । ਕਾਰਲਾਈਲ ਨੇ ਕਈ ਪਰਕਾਰ ਦੇ ਨਾਇਕ Hero ਮੰਨੇ ਹਨ; ਕੋਈ ਨੇਤਾ, ਕੋਈ ਯੋਧਾ, ਕੋਈ ਫ਼ਕੀਰ, ਕੋਈ ਕਵੀ, ਕੋਈ ਪੈਗ਼ੰਬਰ ਆਦਿ । ਦਸਮ ਗੁਰੂ ਜੀ ਦੀ ਮਹਾਨ ਸ਼ਖ਼ਸੀਅਤ ਵਿਚ ਹਰ ਪਰਕਾਰ ਦੇ ਨਾਇਕਾਂ ਦੇ ਗੁਣ ਇੱਕਤਰ ਹੋਏ ਮਿਲਦੇ ਹਨ । ਉਹ

ਮਾਨੋ ਨਾਇਕ-ਸਮੂਹ ਸਨ, ਜਾਂ ਨਾਇਕਾ ਸਿਰ ਨਾਇਕ (Hero of the Heroes) । ਇਸ ਲਈ ਭਾਈ ਨੰਦ ਲਾਲ ਜੀ ਨੇ ਉਨ੍ਹਾਂ ਨੂੰ 'ਬਾਦਸ਼ਾਹ-ਦਰਵੇਸ਼' ਆਖ ਕੇ ਕਿਸੇ ਅਗੰਮੀ ਸ਼ਖ਼ਸੀਅਤ ਦਾ ਪ੍ਰਭਾਵ ਪੈਦਾ ਕੀਤਾ ਹੈ ਜੋ ਇੱਕੋ ਵਕਤ ਬਾਦਸ਼ਾਹ ਵੀ ਹੈ ਤੇ ਫ਼ਕੀਰ ਵੀ ।

ਸੰਸਾਰ ਦੇ ਇਤਿਹਾਸ ਵਿਚ ਬਾਦਸ਼ਾਹ ਕੇਵਲ ਬਾਦਸ਼ਾਹ ਹੋਏ ਹਨ ਅਤੇ ਫ਼ਕੀਰ ਨਿਰਲੋ ਫ਼ਕੀਰ । ਅਜਿਹਾ ਬਹੁਤ ਘਟ ਵਾਪਰਿਆ ਹੈ ਕਿ ਇਕੋ ਵਿਅੱਕਤੀ ਬਾਦਸ਼ਾਹ ਵੀ ਹੋਏ ਤੇ ਫ਼ਕੀਰ ਵੀ । ਗੁਰੂ ਗੋਬਿੰਦ ਸਿੰਘ ਅਜਿਹੇ ਵਿਅੱਕਤੀ ਸਨ । ਏਸੇ ਕਾਰਨ ਉਹਨਾਂ ਨੂੰ 'ਸੱਚਾ ਪਾਤਸ਼ਾਹ' ਆਖ ਕੇ ਸਨਮਾਨਿਆ ਜਾਂਦਾ ਸੀ । ਉਹਨਾਂ ਤੋਂ ਪਹਿਲਾ ਗੁਰੂ ਹਰ ਗੋਬਿੰਦ ਜੀ ਨੂੰ ਸ਼ਾਹੀ ਠਾਠ ਬਾਠ ਰਖਣ ਕਰਕੇ ਪਹਿਲੀ ਵਾਰ 'ਸੱਚਾ ਪਾਤਸ਼ਾਹ' ਦੇ ਵਿਸ਼ਲੇਸ਼ਣ-ਪਦ ਨਾਲ ਸਤਿਕਾਰਿਆ ਗਿਆ ਸੀ। ਸਾਧਾਰਣ ਬਾਦਸ਼ਾਹ ਨੂੰ ਦੁਨੀ ਦਾ ਮਾਲਕ ਅਤੇ ਗੁਰੂ-ਪੈਗ਼ੰਬਰ ਨੂੰ ਦੀਨ ਦਾ ਮਾਲਕ ਸਮਝਿਆ ਜਾਂਦਾ ਸੀ । ਗੁਰੂ ਗੋਬਿੰਦ ਸਿੰਘ ਜੀ ਨੇ ਇਹ ਦੋਵੇਂ ਪਾਤਸ਼ਾਹੀਆਂ ਇਕੱਠੀਆਂ ਕਰ ਦਿਤੀਆਂ । ਖ਼ਾਲਸੇ ਨੂੰ ਦੁਨੀਆਂ ਦਾ ਰਾਜ ਵੀ ਬਖ਼ਸ਼ ਦਿਤਾ ਅਤੇ ਆਤਮਕ ਮੰਡਲਾਂ ਦੀ ਸਾਹਿਬੀ ਵੀ, ਕਿਉਂਕਿ ਉਹ ਆਪ ਹਲਤ ਪਲਤ ਦੇ ਮਾਲਕ ਸਨ, ਦੀਨ ਦੁਨੀ ਦੇ ਸਾਹਿਬ ਸਨ । ਏਸੇ ਕਰਕੇ ਉਹ ਸੱਚੇ ਪਾਤਸ਼ਾਹ ਅਖਵਾਂਦੇ ਸਨ । ਗੁਰੂ ਜੀ ਨੇ ਬਚਿਤ੍ਰ ਨਾਟਕ ਵਿਚ ਇਸ ਗੱਲ ਦਾ ਨਿਰਨਾ ਕੀਤਾ ਹੈ :

ਬਾਬੇ ਕੇ ਬਾਬਰ ਕੇ ਦੋਊ ॥
ਆਪ ਕਰੇ ਪਰਮੇਸਰ ਸੋਊ ॥
ਦੀਨ ਸਾਹ ਇਨ ਕੋ ਪਹਿਚਾਨੋ,
ਦੁਨੀ ਪੱਤਿ ਉਨ ਕੋ ਅਨੁਮਾਨੋ ॥੯॥
ਜੋ ਬਾਬੇ ਕੇ ਦਾਮ ਨ ਦੈ ਹੈ ॥
ਦਿਨ ਕੇ ਗਹਿ ਬਾਬਰ ਕੇ ਲੈ ਹੈ ॥
ਦੈ ਦੈ ਤਿਨ ਕੋ ਬਡੀ ਸਜਾਇ ॥
ਪੁਨਿ ਲੈਹੈ ਗ੍ਰਿਹਿ ਲੂਟ ਬਨਾਇ ॥੧੦॥ (ਅਧਿ: ੧੩)

ਬਾਬੇ ਤੇ ਬਾਬਰ ਦੀਆਂ ਪਾਤਸ਼ਾਹੀਆਂ ਨਾਲ ਨਾਲ ਚਲਦੀਆਂ ਰਹੀਆਂ ਪਰ ਅਖ਼ੀਰ ਦਸ਼ਮੇਸ਼ ਬਾਬੇ ਨੇ ਬਾਬਰ ਕਿਆਂ ਤੋਂ ਪਾਤਸ਼ਾਹੀ ਖੋਹ ਲੈਣ ਦਾ ਫ਼ੈਸਲਾ ਕੀਤਾ,ਕਿਉਂਕਿ ਉਸ ਵਿਚ ਰਾਜ ਸੱਤਾ ਜ਼ੁਲਮ ਅਤੇ ਬੇਇਨਸਾਫ਼ੀ ਦੇ ਕਾਰਨ ਨਸ਼ਟ ਹੋ ਚੁਕੀ ਸੀ ।

ਦਸ਼ਮੇਸ਼ ਗੁਰੂ ਦੀ ਸ਼ਾਹੀ ਸ਼ਾਨ ਤੇ ਪ੍ਰਤਿਭਾ ਦੇ ਸਾਹਮਣੇ ਔਰੰਗਜ਼ੇਬ ਅਤੇ ਬਾਦਸ਼ਾਹ ਦੀ ਸ਼ਾਨੋ ਸ਼ੌਕਤ ਮਾਤ ਹੋ ਚੁਕੀ ਸੀ, ਕਿਉਂ ਕਿ ਇਹ ਸਜੀਵ ਨਵਤਨ ਸੀ, ਖੋਖਲੀ ਤੇ ਬੋਦੀ ਸੀ । ਮੈਂ ਆਪਣੇ ਇਕ ਸ਼ਿਅਰ ਵਿਚ ਇਹੋ ਵਿਚਾਰ ਵਿਅਕਤ ਕੀਤਾ ਹੈ :

ਮਰਦਿ ਕਾਮਿਲ ਸੀ,
ਗੁਰੂ ਦਸ਼ਮੇਸ਼ ਸੱਚਾ ਪਾਤਸ਼ਾਹ,
ਜਿਸ ਦੇ ਸ਼ਾਹੀ ਤੇਜ ਅੱਗੇ,
ਮੁਗਲ ਛਬ ਕੁਮਲਾ ਗਈ ।

ਗਣੇਸ਼ ਦਾਸ ਵਡਹਿਰਾ ਆਪਣੀ ਫ਼ਾਰਸੀ ਪੁਸਤਕ, ਚਾਰ ਬਾਗ਼, ਪੰਜਾਬ ਪੰਨਾ ੧੧੨ ਤੇ ਲਿਖਦਾ ਹੈ :

''ਬਿਲਾਖ਼ਰਤ ਬਾਜੇ ਮੁਸਲਮਾਨਾਨਿ ਅਹਿਲਿ ਗ਼ਰਜ਼ ਦਰ ਹਜ਼ੂਰਿ ਔਰੰਗਜ਼ੇਬ ਬਾਰ ਯਾਫ਼ਤਾ ਵਸੀਲਾਇ ਸੁਖ਼ਨ ਦਾਨਿਸ਼ਤਾ ਬ ਅਰਜਿ ਸ਼ਾਹ ਰਸਾਨੀਦੰਦ ਕਿ ਗੁਰੂ ਗੋਬਿੰਦ ਸਿੰਘ ਖ਼ੁਦ ਰਾ ਪਾਤਸ਼ਾਹ ਲਕਬ ਨਿਹਾਦਾ ਨਕਲਿ ਔਜ਼ਾਇ ਸਲਾਤੀਨ ਸਾਖ਼ਤਾ ਵ ਦਰ ਝਰੋਕਾ ਨਿਸ਼ਸਤਾ ਮੁਜਰਾ ਮੀ ਗੀਰਦ ।''

ਇਸ ਕਥਨ ਦਾ ਸੰਖੇਪ ਭਾਵ ਇਹ ਹੈ ਕਿ ਕਈ ਦੁਸ਼ਮਨ ਮੁਸਲਮਾਨਾਂ ਨੇ ਮੌਕਿਆਂ ਵੇਖ ਕੇ, ਔਰੰਗਜ਼ੇਬ ਦੇ ਦਰਬਾਰ ਵਿਚ ਜਾ ਕੇ ਉਸ ਦੇ ਕੰਨ ਭਰੇ ਕਿ ਗੁਰੂ ਗੋਬਿੰਦ ਸਿੰਘ ਆਪਣੇ ਆਪ ਨੂੰ ਪਾਤਸ਼ਾਹ ਅਖਵਾਂਦਾ ਹੈ ਅਤੇ ਸ਼ਾਹੀ ਠਾਠ ਬਾਠ ਦੀ ਨਕਲ ਬਣਾ ਕੇ ਝਰੋਕੇ ਵਿਚ ਬੈਠ ਕੇ ਦਰਸ਼ਨ ਦੇਂਦਾ ਹੈ ।

ਕੱਟੜਪੰਥੀ ਔਰੰਗਜ਼ੇਬ ਨੂੰ ਤਾਂ ਧਰਮਾਂ ਦੀ ਫ਼ਕੀਰੀ ਹੀ ਨਹੀਂ ਸੀ ਭਾਉਂਦੀ, ਉਹ ਕਿਵੇਂ ਕਿਸੇ ਫ਼ਕੀਰੀ ਨੂੰ ਸ਼ਾਹੀ ਰੂਪ ਵਿਚ ਸ਼ਸ਼ੋਭਿਤ ਹੋਈ ਦੇਖ ਸਕਦਾ ਸੀ ? ਸੱਚਾ ਪਾਤਸ਼ਾਹ ਲਕਬ ਵਿਚ ਤਾਂ ਇਕ ਹੋਰ ਡੂੰਘੀ ਚੋਭ ਲੁਕੀ ਹੋਈ ਸੀ ਜੋ ਔਰੰਗਜ਼ੇਬ ਦੇ ਸ਼ਾਹੀ ਵਕਾਰ ਨੂੰ ਠੇਸ ਲਗਾਣ ਵਾਲੀ ਸੀ । ਉਹ ਇਹ ਕਿ ਔਰੰਗਜ਼ੇਬ ਆਦਿ ਸਭ ਨਕਲੀ ਝੂਠੇ ਬਾਦਸ਼ਾਹ ਸਨ, ਅਸਲੀ ਤੇ ਸੱਚਾ ਪਾਤਸ਼ਾਹ ਕੇਵਲ ਗੁਰੂ ਸਾਹਿਬ ਹੀ ਸਨ । ਇਸ ਲਈ ਔਰੰਗਜ਼ੇਬ ਹਸਦ ਤੇ ਗੈਰਤ ਦੀ ਅੱਗ ਵਿਚ ਸੜ ਰਿਹਾ ਸੀ । ਦੂਜੇ ਪਾਸੇ ਜੰਮੂ ਤੋਂ ਲੈ ਕੇ ਗੜ੍ਹਵਾਲ ਤਕ ਦੇ ਸਾਰੇ ਪਹਾੜੀ ਰਾਜਪੂਤ ਰਾਜੇ ਗੁਰੂ ਜੀ ਦੇ ਨਵੇਂ ਉਠ ਰਹੇ ਸ਼ਾਹੀ ਤੇ ਸੈਨਿਕ ਤੇਜ ਨੂੰ ਦੇਖ ਕੇ ਈਰਖਾ ਦੀ ਅਗਨੀ ਵਿਚ ਦਗਧ ਹੋ ਰਹੇ ਸਨ । ਹੋਰ ਸਭ ਅਮੀਰਾਂ ਵਜ਼ੀਰਾਂ, ਕਾਜ਼ੀਆਂ ਮੁੱਲਾਂ ਆਦਿ ਦਾ ਤਾਂ ਜ਼ਿਕਰ ਹੀ ਕੀ ? ਇਸ ਮਹਾਨ ਵਿਦਰੋਹੀ, ਇਸ 'ਮਰਦਿ ਮੁਜਾਹਿਜ਼', ਇਸ ਯੁੱਗ ਪੁਰਸ਼, ਇਸ ਕ੍ਰਾਂਤੀਕਾਰੀ ਨੇਤਾ ਦਾ ਬਾਹੂ ਬਲ ਦੇਖ ਕੇ ਸਭ ਦੇ ਦਿਲ ਕੰਬ ਰਹੇ ਸਨ, ਕਾਲਜੇ ਧੜਕ ਰਹੇ ਸਨ । ਇਸ ਗਲ ਦਾ ਇਸ਼ਾਰਾ ਮੈਂ ਆਪਨੀ ਕਵਿਤਾ ਵਿਚ ਕੀਤਾ ਹੈ :–

ਜਿਸ ਦੇ ਨੀਲੇ ਦੀ ਦਹਿਸ਼
ਸ਼ੇਰਾਂ ਨੂੰ ਸਿਥਲ ਕਰ ਗਈ,
ਜਿਸ ਦੀ ਕਲਗ਼ੀ ਦੀ ਝਲਕ
ਸ਼ਾਹਾਂ ਦੇ ਦਿਲ ਧੜਕਾ ਗਈ ।

ਸੱਚ ਹੈ, ਉਹ ਫ਼ਕੀਰੀ ਕੀ ਜੋ ਵਧ ਕੇ ਸ਼ਾਹੀ ਨਾ ਹੋ ਗਈ ਤੇ ਉਹ ਸ਼ਾਹੀ ਕੀ ਜਿਸ ਦਾ ਸੋਮਾ ਫ਼ਕੀਰੀ ਨਾਲ ਨਾ ਜੁੜਿਆ ਹੋਵੇ, ਜਿਸ ਦੀ ਤਹਿ ਵਿਚ ਜਨਤਕ ਸੰਗਠਨ ਦੀ ਅਥਾਹ ਤਾਕਤ ਨਾ ਹੋਵੇ ?

## ੫.

ਦੌਲਤ ਰਾਏ ਨੇ ਠੀਕ ਕਿਹਾ ਕਿ ਗੁਰੂ ਜੀ ਦੀ ਸ਼ਖ਼ਸੀਅਤ ਵਿਚ ਬਹੁਤ ਕੁਝ ਸੀ । ਇਸ ਮਹਾਨ, ਸਰਬ–ਪੱਖੀ ਨਾਇਕ ਦੇ ਸਾਰੇ ਗੁਣ

ਤੇ ਵਸਫ਼ ਚਿਤਵੇ ਤੇ ਦੱਸੇ ਨਹੀਂ ਜਾ ਸਕਦੇ, ਜਿਵੇਂ ਆਕਾਸ਼ ਦੇ ਤਾਰੇ ਨਹੀਂ ਗਿਣੇ ਜਾ ਸਕਦੇ । ਏਨਾ ਕਹਿ ਦੇਣਾ ਕਾਫ਼ੀ ਹੈ ਕਿ ਉਹ ਪੈਗ਼ੰਬਰ ਸਨ, ਵੀਰ ਯੋਧਾ ਸਨ, ਸਮਾਜਕ ਤੇ ਰਾਜਸੀ ਨੇਤਾ ਸਨ, ਸੈਨਿਕ ਤੇ ਸੈਨਾਪਤੀ ਸਨ, ਅਤਿਅੰਤ ਨਿਰਭੈ ਤੇ ਨਿਡਰ ਮਨੁੱਖ ਸਨ, ਸਮਾਜ ਦੇ ਸੁਧਾਰਕ ਤੇ ਉਸਰਈਆ ਸਨ, ਸਾਹਿੱਤ-ਸੰਚਾਲਕ ਤੇ ਕਾਵਿ-ਸ਼ਰੋਮਣੀ ਸਨ, ਵਿਦਰੋਹੀ ਤੇ ਬਾਗ਼ੀ ਸਨ, ਚੰਗੇ ਸ਼ਾਹ ਸਵਾਰ, ਤਲਵਾਰ ਦੇ ਧਨੀ, ਮਾਹਿਰ ਤੀਰ-ਅੰਦਾਜ਼, ਕੋਮਲ-ਚਿੱਤ ਸ਼ਹਿਰੀ ਜ਼ੁਲਮ ਨਾਸ਼ਕ, ਦੀਨ ਰਖਿਅਕ ਸਨ, ਇਤਿ ਆਦਿ । ਉਹ ਇਹ ਸਭ ਕੁਝ ਸਨ ਤੇ ਹੋਰ ਬਹੁਤ ਕੁਝ । ਕੋਈ ਮਨੁੱਖ ਸ਼ਾਇਦ ਕਦੀ ਵੀ ਗੁਰੂ ਜੀ ਦੀ ਸ਼ਖਸੀਅਤ ਦਾ ਪੂਰਾ ਪੂਰਾ ਅਨੁਮਾਨ ਨਾ ਲਾ ਸਕੇ, ਕਿਉਂਕਿ ਇਹ ਅਗੰਮੀ ਪੁਰਸ਼, ਮਨੁੱਖੀ ਸੀਮਾਂ ਤੇ ਮਨੁੱਖੀ ਕੀਮਤਾਂ ਤੋਂ ਪਰੇ ਸੀ, ਰੱਬ ਦੀ ਆਪਣੀ ਜ਼ਾਹਰੀ ਕਰਾਮਾਤ ਸੀ, ਰੱਬ ਦੀ ਆਪਣੀ ਰੱਬਤਾ ਸੀ ਜੋ ਮਨੁੱਖੀ ਰੂਪ ਧਾਰ ਕੇ ਸੰਸਾਰ ਨੂੰ ਚਕ੍ਰਿਤ ਕਰਨ ਲਈ ਪਰਗਟ ਹੋ ਗਈ ਸੀ ।

ਦਸ਼ਮੇਸ਼ ਗੁਰੂ ਜੀ ਦੀ ਸ਼ਖ਼ਸੀਅਤ ਦਾ ਸਭ ਤੋਂ ਵੱਡਾ ਚਮਤਕਾਰ ਸੈਨਿਕ ਸ਼ਕਤੀ ਤੇ ਸਰੀਰਕ ਬਾਹੂ ਬਲ਼ ਦੇ ਰੂਪ ਵਿਚ ਵਿਦਮਾਨ ਹੋਇਆ ਜੋ ਸੰਸਾਰ ਦੇ ਇਤਿਹਾਸ ਉਤੇ ਇਕ ਸਦੀਵੀ ਮੁਹਰ ਛਾਪ ਉੱਕਰ ਗਿਆ ਹੈ । ਇਸ ਬਾਰੇ ਇਸ ਪੁਸਤਕ ਵਿਚ ਵੱਖਰਾ ਤੇ ਪੂਰਾ ਲੇਖ ਛਪਿਆ ਹੈ । ਏਸੇ ਸੈਨਿਕਤਾ ਵਿਚੋਂ ਹੀ ਖਾਲਸੇ ਦਾ ਸ਼ਾਹੀ ਤੇਜ ਪਰਤਾਪ ਉਪਜਿਆ, ਏਸੇ ਵਿਚੋਂ ਹੀ ਖਾਲਸੇ ਦੀ ਸਮਾਜਕ ਸ਼ਕਤੀ ਪੈਦਾ ਹੋਈ, ਏਸੇ ਵਿਚੋਂ ਹੀ ਜ਼ੁਲਮ ਦਾ ਨਾਸ਼ ਹੋਇਆ ਅਤੇ ਇਸ ਦੇਸ ਦੀ ਅਜ਼ਾਦੀ ਦੇ ਸਾਧਨ ਨਿਕਲੇ ।

ਪਰੰਤੂ ਸੈਨਿਕਤਾ ਦਾ ਅਧਾਰ ਅਵੱਸ਼ ਉੱਚਾ ਆਚਰਨ ਜਾਂ ਆਤਮਕ ਰਹੱਸ ਹੀ ਹੋ ਸਕਦਾ ਹੈ, ਸੈਨਿਕਤਾ ਆਪਣੇ ਆਪ ਵਿਚ ਬਹੁਤੀ ਸੱਤਾ ਨਹੀਂ ਰੱਖਦੀ । ਇਸ ਲਈ ਗੁਰੂ ਜੀ ਦੇ ਆਤਮਕ ਅਨੁਭਵ ਅਤੇ ਰਹੱਸ ਵਲ ਸੰਕੇਤ ਕਰਨਾ ਜ਼ਰੂਰੀ ਹੈ । ਗੁਰੂ ਜੀ ਦੀ ਪੂਰਨਤਾ ਦਾ ਸੋਮਾ ਇਹੋ ਹੈ । ਏਸੇ ਵਿਚੋਂ ਹੀ ਉਹਨਾਂ ਦਾ ਸਰਬਪੱਖੀਪਨ ਅਤੇ ਗਤੀਸ਼ੀਲਤਾ

(dynamism) ਉਪਜੀ, ਜਿਸ ਨੂੰ ਅਨੁਭਵ ਕਰ ਕੇ ਇਤਿਹਾਸਕਾਰ ਅਤੇ ਜੀਵਨਕਾਰ ਦੰਗ ਰਹਿ ਗਏ ਸਨ।

ਗੁਰੂ ਜੀ ਕਰਾਮਾਤ ਦਿਖਾਣ ਤੋਂ ਸਦਾ ਇਨਕਾਰ ਕਰਦੇ ਸਨ । ਕਿਉਂ? ਇਸ ਲਈ ਕਿ ਉਹ ਉਚੇਚੀ ਕਰਾਮਾਤ ਕਿਉਂ ਦਿਖਾਣ ਜਦ ਕਿ ਉਹਨਾਂ ਦੇ ਜੀਵਨ ਦਾ ਹਰ ਪਲ ਤੇ ਹਰ ਖਿਨ ਆਤਮਕ ਚੋਜਾਂ ਦਾ ਪਰਗਟਾ ਸੀ । ਹਰ ਕਾਰਜ ਇਕ ਕਰਾਮਾਤ ਸੀ, ਹਰ ਬਚਨ ਇਕ ਚਮਤਕਾਰ ਸੀ । ਹਰ ਭਾਵਨਾ ਮਨੁੱਖ ਜਾਤੀ ਤੇ ਕੌਮ ਦੀ ਹੋਣੀ ਬਦਲਣ ਵਾਲੀ ਸੀ ।

ਸਭ ਤੋਂ ਜ਼ਰੂਰੀ ਗੱਲ ਜੋ ਗੁਰੂ ਜੀ ਦੇ ਆਤਮਕ ਅਨੁਭਵ ਨੂੰ ਇਕ ਦਮ ਹੋਰ ਧਰਮਾਂ ਦੇ ਅਨੁਭਵ ਨਾਲੋਂ ਉੱਚਾ ਤੇ ਸਰੇਸ਼ਟ ਕਰਨ ਵਾਲੀ ਸੀ, ਉਹਨਾਂ ਦੇ ਆਤਮਕ ਅਨੁਭਵ ਦੀ 'ਸ਼ੁਧਤਾ' ਸੀ । ਇਹ ਦਾਤ ਵਾਹਿਗੁਰੂ ਅਕਾਲ ਪੁਰਖ ਪਾਸੋਂ ਗੁਰੂ ਨਾਨਕ ਸਾਹਿਬ ਨੂੰ ਮਿਲੀ ਸੀ ਅਤੇ ਫਿਰ ਇਹ ਗੁਰੂ ਗੋਬਿੰਦ ਸਿੰਘ ਜੀ ਤਕ ਨਿਰੋਲ ਰੂਪ ਵਿਚ ਪੁੱਜ ਗਈ ਸੀ । ਸਭ ਵਹਿਮ, ਭਰਮ, ਡਰ, ਭੁਲੇਖੇ, ਦੰਭ, ਦ੍ਵੈਖ, ਅਗਿਆਨਤਾ, ਅੱਨ-ਪੂਜਾ, ਮਨਮਤ ਆਦਿ ਕਚਿਆਈਆਂ ਦਾ ਇਹ ਆਤਮਕ ਪ੍ਰਾਪਤੀ, ਖੰਡਨ ਤੇ ਵਿਨਾਸ਼ ਕਰਨ ਵਾਲੀ ਸੀ । ਨਿਰਭੈਤਾ ਇਸ ਦਾ ਸਭ ਤੋਂ ਵੱਡਾ ਲੱਛਣ ਅਤੇ ਸਰੂਪ ਸੀ । ਗੁਰੂ ਸਾਹਿਬ ਨਾ ਕੇਵਲ ਰਾਜਿਆਂ, ਸੂਬੇਦਾਰਾਂ, ਜਰਨੈਲਾਂ ਅਤੇ ਬਾਦਸ਼ਾਹਾਂ ਦਾ ਉਕਾ ਹੀ ਭੈ ਨਹੀਂ ਸਨ ਮੰਨਦੇ, ਸਗੋਂ ਸਿਵਾਏ ਅਕਾਲ ਪੁਰਖ ਦੇ ਹੋਰ ਕਿਸੇ ਦੇਵੀ ਦੇਵਤਾ ਇਸ਼ਟ ਅਨਿਸ਼ਟ ਦੀ ਕਾਣ ਨਹੀਂ ਰਖਦੇ ਸਨ । ਸੰਸਾਰ ਦੇ ਇਤਿਹਾਸ ਵਿਚ ਕੋਈ ਸ਼ਖਸੀਅਤ ਏਨੀ ਨਿਰਭੈ ਤੇ ਨਿਡਰ ਨਹੀਂ ਹੋਈ । ਉਹਨਾਂ ਦੀ ਬਾਣੀ ਦੇ ਇਕ ਇਕ ਅੱਖਰ, ਸ਼ਬਦ ਅਤੇ ਪੰਗਤੀ ਵਿਚੋਂ ਏਸੇ ਨਿਰਭੈਤਾ ਅਤੇ ਸਿਖਰਾਂ ਦੀ ਦਲੇਰੀ ਦੀ ਝਲਕ ਪੈਂਦੀ ਹੈ । ਅਕਾਲ ਪੁਰਖ ਨੂੰ ਮਿਲ ਕੇ ਫਿਰ ਕਿਸ ਦੀ ਪਰਵਾਹ ? ਗੁਰੂ ਦਸ਼ਮੇਸ਼ ਬਚਿਤਰ ਨਾਟਕ ਵਿਚ ਫਰਮਾਂਦੇ ਹਨ :-

ਐਸੋ ਸੁ ਸਾਹਿਬ ਪਾਇ, ਕਹਾਂ
ਪਰਵਾਹ ਰਹੀ ਇਹ ਦਾਸ ਤਿਹਾਰੇ ॥

(੯੩/੧)

... ... ... ...

... ... ... ...

ਪਾਇ ਪਰੋ ਪਰਮੇਸਰ ਕੇ, ਜੜ
ਪਾਹਨ ਮੈਂ ਪਰਮੇਸਰ ਨਾਹੀ ॥

(੯੯/੧)

ਆਪਣੇ ਆਤਮਕ ਰਹੱਸ ਦਾ ਐਲਾਨ ਇਉਂ ਕੀਤਾ ਹੈ:-

ਨਰਾਜ ਛੰਦ ॥

ਕਹਿਓ ਪ੍ਰਭੂਸੁ ਭਾਖਿ ਹੋ ॥
ਕਿਸੂ ਨ ਕਾਨ ਰਾਖਿ ਹੋ ॥
ਕਿਸੂ ਨ ਭੇਖ ਭੀਜ ਹੋ ॥
ਅਲੇਖ ਬੀਜ ਬੀਜ ਹੋ ॥
ਪਖਾਣ ਪੂਜ ਹੋ ਨਹੀਂ ॥
ਨ ਭੇਖ ਭੀਜ ਹੋ ਨਹੀਂ ॥
ਅਨੰਤ ਨਾਮ ਗਾਇ ਹੋ ॥
ਪਰੱਮ ਪੁਰਖ ਪਾਇ ਹੋ ॥੩੫॥
ਜਟਾ ਨ ਸੀਸ ਧਾਰ ਹੋ ॥
ਨ ਮੁੰਦ੍ਰਕਾ ਸੁ ਧਾਰ ਹੋ ॥
ਨ ਕਾਨ ਕਾਹੂ ਕੀ ਧਰੋ ॥
ਕਹਿਓ ਪ੍ਰਭੂ ਸੁ ਮੈ ਕਰੋ ॥੩੬॥

ਭਜੋ ਸੁ ਏਕ ਨਾਮਯ ॥
ਜੁ ਕਾਮ ਸਰਬ ਨਾਮਯੰ ॥
ਨ ਜਾਪ ਆਨ ਕੇ ਜਪੋ ॥
ਨ ਅਉਰ ਥਾਪਨਾ ਥਪੋ ॥੩੭॥

(ਅਧਿ:੬)

ਕਾਲ ਤੋਂ ਉਪਰ ਕੇਵਲ ਅਕਾਲ ਪੁਰਖ ਵਾਹਿਗੁਰੂ ਹੈ । ਹੋਰ ਸਭ ਨੂੰ ਕਾਲ ਖਾ ਜਾਂਦਾ ਹੈ, ਭਾਵੇਂ ਅਵਤਾਰ ਹੋਣ ਭਾਵੇਂ ਦੇਵਤਾ । ਜਾਂ ਫਿਰ ਉਹ ਬਚਦੇ ਹਨ ਜੋ ਅਕਾਲ ਦੀ ਸ਼ਰਨ ਲੈਂਦੇ ਹਨ । ਇਹ ਵਿਚਾਰ ਦਸ਼ਮੇਸ਼ ਜੀ ਨੇ ਬੜੇ ਜ਼ੋਰ ਨਾਲ ਪਰਗਟ ਕੀਤਾ ਹੈ :– (ਬਚਿਤ੍ਰ ਨਾਟਕ ਵਿਚੋਂ)

ਜਿਨੇ ਖੰਡੀਅੰ ਦੰਡ ਧਾਰੰ ਅਪਾਰੰ ॥
ਕਰੰ ਚੰਦਰਮਾ ਸੂਰ ਚੇਰੇ ਦੁਆਰੰ ॥
ਜਿਨੇ ਇੰਦ੍ਰ ਸੇ ਜੀਤਕੇ ਛੋਡ ਡਾਰੇ ॥
ਵਹੈ ਦੀਨ ਦੇਖੇ ਗਿਰੇ ਕਾਲ ਮਾਰੇ ॥੬੯॥

ਰਸਾਵਲ ਛੰਦ ॥

ਜਿਤੇ ਰਾਮ ਹੂਏ ॥ ਸਭ ਅੰਤ ਮੂਏ ॥
ਜਿਤੇ ਕ੍ਰਿਸਾਨ ਹ੍ਵੈ ਹੈ॥ ਸਭ ਅੰਤ ਜੈ ਹੈ॥੭੦॥
ਜਿਤੈ ਦੇਵ ਹੋਸੀ ॥ ਸਭੈ ਅੰਦ ਜਾਸੀ ॥
ਜਿਤੇ ਬੋਧ ਹ੍ਵੈ ਹੈ ॥ ਸਭੈ ਅੰਤ ਛੈ ਹੈ ॥੭੧॥

... ... ... ...

ਜਿਤੇ ਹੋਇ ਬੀਤੇ ॥ ਤਿਤੇ ਕਾਲ ਜੀਤੇ ॥
ਜਿਤੇ ਸਰਨ ਜੈ ਹੈ॥ਤਿਤਿਓ ਰਾਖ ਲੈ ਹੈ॥੭੫॥

(ਅਧਿ : ੧)

ਇੱਕੋ ਅਕਾਲ ਪੁਰਖ ਦੀ ਉਪਾਸ਼ਨਾ ! ਇੱਕੋ ਅਕਾਲ ਪੁਰਖ ਦੀ ਸ਼ਰਨ! ਇਹ ਉਚਤਮ ਆਦਰਸ਼ ਜੋ ਬਾਬਾ ਨਾਨਕ ਨਿਰੰਕਾਰੀ ਨੇ ਕਾਇਮ ਕੀਤੀ ਸੀ, ਦਸਮ ਗੁਰੂ ਨੇ ਪੂਰਨ ਭਾਂਤ ਅਤੇ ਪੂਰਨ ਜੋਸ਼ ਨਾਲ ਪਰਗਟ ਕਰ ਦਿਤਾ । ਕਿਸੇ ਭੁਲੇਖੇ ਦੀ ਕੋਈ ਗੁੰਜਾਇਸ਼ ਨਹੀਂ । ਗੁਰੂ ਜੀ ਸਭ ਕੁਝ ਅਕਾਲ ਪੁਰਖ ਪਾਸੋਂ ਹੀ ਮੰਗਦੇ ਤੇ ਲੈਂਦੇ ਹਨ । ਹੋਰ ਕਿਸੇ ਇਸ਼ਟ ਨੂੰ ਨਜ਼ਰ ਹੇਠਾਂ ਨਹੀਂ ਲਿਆਉਂਦੇ । ਇਹੋ ਸ਼ੁਧ ਅਨੁਭਵ ਦਸਮ ਗੁਰੂ ਜੀ ਦੀ ਸ਼ਖ਼ਸੀਅਤ ਨੂੰ ਹੋਰ ਸਭ ਅਵਤਾਰਾਂ ਪੈਗੰਬਰਾਂ ਨਾਲੋਂ ਸਰੇਸ਼ਟ ਕਰ ਰਿਹਾ ਹੈ ।

ਸਿਖ ਧਰਮ ਦਾ ਅਧਾਰ ਆਤਮਕ ਅਨੁਭਵ ਅਤੇ ਰਹੱਸ ਹੈ । ਇਹ ਕੋਈ ਫ਼ਿਲਾਸਫ਼ੀ ਜਾਂ ਦਰਸ਼ਨ ਨਹੀਂ । ਏਸੇ ਲਈ ਸਿੱਖ ਧਰਮ ਵਿਚ ਕਾਰਜ ਦੀ ਅਥਾਹ ਪਰੇਰਨਾ ਹੈ । ਇਹ ਇਕ ਗਾਡੀ ਰਾਹ ਹੈ । ਸਿੱਧਾ ਮਾਰਗ ਹੈ ਕੁਝ ਸਦੀਆਂ ਵਿਚ ਹੀ ਇਸ ਦੀ ਕੀਰਤੀ ਸਾਰੇ ਸੰਸਾਰ ਵਿਚ ਫੈਲ ਗਈ ਹੈ। ਇਹ ਸਭ ਕੁਝ ਦਸਮ ਗੁਰੂ ਜੀ ਦੀ ਪੂਰਨ ਸ਼ਖਸੀਅਤ ਦੀ ਛੋਹ ਦਾ ਸਦਕਾ ਵਾਪਰਿਆ ।

ਵਾਰ ਕੇ ਪਰਵਾਰ ਸਾਰਾ
ਖ਼ੁਦ ਸ਼ਹੀਦੀ ਪਾ ਗਿਆ;
ਉਹਦੀ ਹਰ ਜੀਵਨ–ਅਦਾ
ਕੁਰਬਾਨੀਆਂ ਸਿਖਲਾ ਗਈ।

# ਅਦੁੱਤੀ ਸੈਨਿਕਤਾ[1]

## ੧

ਸੈਨਿਕਤਾ ਤੋਂ ਭਾਵ ਹੈ ਸੈਨਿਕ ਬੀਰਤਾ, ਸੈਨਿਕ ਸ਼ਕਤੀ, ਸੈਨਿਕ ਯੋਗਤਾ, ਨੀਤੀ, ਅਥਵਾ ਸੈਨਿਕ ਕਲਾ । ਗੁਰੂ ਗੋਬਿੰਦ ਸਿੰਘ ਜੀ ਵਿਚ ਇਹ ਗੁਣ ਅਧਿਕ ਸੀ । ਇਸ ਨੂੰ ਬੀਰ-ਰਸ ਜਾਂ ਧਰਮ-ਯੁਧ ਦਾ ਚਾਉ ਕਹਿਣਾ ਵੀ ਬਹੁਤ ਉਚਿੱਤ ਹੈ।

'ਆਵਰ ਬਾਸਨਾ ਨਾਹਿ ਪ੍ਰਭ
ਧਰਮ ਜੁਧ ਕੋਈ ਚਾਇ ॥'

(ਪਾਤਸ਼ਾਹੀ ੧੦)

ਗੁਰੂ ਸਾਂਹਿਬ ਦੀ ਮਹਾਨ ਪ੍ਰਤਿਭਾ ਦਾ ਇਕ ਵੱਡਾ ਅੰਸ਼ ਜੋ ਚਮਤਕਾਰ ਜਾਂ ਕਰਾਮਾਤ ਦੀ ਹੱਦ ਤਕ ਪੁਜਾ ਹੋਇਆ ਸੀ, ਇਹੋ ਸੈਨਿਕਤਾ ਦਾ ਅੰਸ਼ ਸੀ ।

ਉਹ ਨਾ ਕੇਵਲ ਇਕ ਅਦੁੱਤੀ ਸਿਪਾਹੀ ਅਤੇ ਸੈਨਾਪਤੀ ਸਨ, ਸਗੋਂ ਇਕ ਅਦੁੱਤੀ ਸੈਨਾ ਸੰਚਾਲਕ ਵੀ ਸਨ, ਨਿਤਾਣੇ ਲੋਕਾਂ ਨੂੰ ਬੀਰ ਯੋਧੇ ਬਣਾਣ ਵਾਲੇ, ਚਿੜੀਆਂ ਨੂੰ ਬਾਜ਼ਾਂ ਨਾਲ ਲੜਾਣ ਵਾਲੇ, ਇਕ

---

1. ਹੇਠ ਲੇਖ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਦੁੱਤੀ ਸੈਨਿਕਤਾ' ਸਿਰਲੇਖ ਹੇਠ ਸ ਮਿਹਰ ਸਿੰਘ ਰਵੇਲ ਸੰਪਾਦਿਕ ਖਾਲਸਾ ਅਡਵੋਕੇਟ' ਦੇ ਉੱਦਮ ਨਾਲ, ਟਰੈਕਟ ਰੂਪ ਵਿਚ ਜਨਵਰੀ ਫਰਵਰੀ. ੧੯੬੭ ਵਿਚ ੨੨ ਹਜ਼ਾਰ ਦੀ ਗਿਣਤੀ ਵਿਚ ਭਾਰਤ ਤੇ ਹੋਰ ਦੇਸ਼ਾਂ ਵਿਚ ਛਾਪ ਕੇ ਵੰਡਿਆ ਗਿਆ ।

ਡਿੱਗੀ ਹੋਈ ਕੌਮ ਦੀ ਮੁਰਦਾ ਰੂਹ ਵਿਚ ਇਕ ਨਵੀਂ ਬੀਰਤਾ ਅਤੇ ਸੈਨਿਕ ਜੋਸ਼ ਭਰਨ ਵਾਲੇ, ਅਣਹੋਇਆਂ ਨੂੰ ਹੋਏ ਬਣਾਣ ਵਾਲੇ, ਕੀਟਾਂ ਨੂੰ ਸਰਦਾਰੀ ਬਖਸ਼ਣ ਵਾਲੇ, ਪੰਜਾਬ ਅਤੇ ਭਾਰਤ ਵਿਚ ਇਕ ਰਾਜਸੀ ਕਰਾਂਤੀ ਉਪਜਾਣ ਵਾਲੇ ਜ਼ੁਲਮ ਤੇ ਅਤਿਆਚਾਰ ਦੀਆਂ ਜੜ੍ਹਾਂ ਉਖਾੜਨ ਵਾਲੇ, ਜ਼ਮਾਨੇ ਦੀ ਹੋਣੀ ਬਦਲਣ ਵਾਲੇ! ਕਲਮ ਦੀ ਸੰਭਾਵਨਾ ਥੋੜੀ ਹੈ ਤੇ ਗੁਰੂ ਸਾਹਿਬ ਦੀ ਪ੍ਰਤਿਭਾ ਤੇ ਸ਼ਖਸੀਅਤ ਦਾ ਅਕਾਰ ਬਹੁਤ ਵੱਡਾ ਤੇ ਵਰਾਟਮਈ ਹੈ । ਉਹ ਸਚਮੁਚ 'ਪਰਮ ਪੁਰਖ' ਦੇ ਪੈਦਾ ਕੀਤੇ ਹੋਏ ਇਕ 'ਪਰਮ ਮਨੁੱਖ' ਸਨ । ਸੈਨਿਕਤਾ ਦੇ ਅਵਤਾਰ ਸਨ । ਉਹਨਾਂ ਦੀ ਲਲਕਾਰ ਸੀ :

ਜਿਨਕੀ ਜਾਤ ਬਰਨ ਕੁਲ ਮਾਹੀਂ ॥
ਸਰਦਾਰੀ ਨ ਭਈ ਕਦਾਹੀਂ ॥
ਤਿਨਹੀ ਕੋ ਸਰਦਾਰ ਬਨਾਊਂ ॥
ਤਬੀ ਗੋਬਿੰਦ ਸਿੰਘ ਨਾਮ ਕਹਾਊਂ ॥

ਅਤੇ ਵਾਹਦਾ ਕੀਤਾ ਸੀ :

ਇਨ ਗਰੀਬ ਸਿਖਨ ਕੋ ਦੂੰ ਪਾਤਸਾਹੀ ॥
ਯਾਦ ਰਖੇਂ ਹਮਰੀ ਗੁਰਿਆਈ ॥

(ਭਾਈ ਰਤਨ ਸਿੰਘ)

ਤੇ ਇਹ ਕੁਝ ਕਰਕੇ ਵੀ ਦਿਖਾ ਦਿਤਾ । ਸਿੰਘਾਂ ਵਿਚ ਇਹ ਜਜ਼ਬਾ ਭਰਪੂਰ ਹੋ ਗਿਆ :

"ਅਬ ਕਿਸੀ ਕੀ ਕਾਨ ਨ ਲੈ ਹੈਂ॥
ਰਾਜ ਲਹੈਂ ਜਾਂ ਲਰ ਮਰੈ ਹੈਂ ॥"

ਉਹਨਾਂ ਦੇ ਚਲਾਏ ਮਾਰਗ ਨੇ ਭਾਰਤ ਵਿਚੋਂ ਵਿਦੇਸ਼ੀ ਰਾਜ ਦੀਆਂ ਜੜ੍ਹਾਂ ਪੁੱਟ ਕੇ ਹੀ ਦਮ ਲਿਆ ।

ਸਿੱਖ ਧਰਮ ਨੇ ਸ਼ਹੀਦੀਆਂ ਦੀ ਹੋਲੀ ਖੇਡੀ, ਸਰਦਾਰੀਆਂ ਦੇ ਤੁਰ੍ਰੇ ਨਚਾਏ ਅਤੇ ਰਾਜ-ਕਾਜ ਦੇ ਸੁਨਹਿਰੀ ਝੰਡੇ ਝੁਲਾਏ। ਇਤਿਹਾਸ ਇਨ੍ਹਾਂ

ਤਿੰਨਾ ਗੱਲਾਂ ਦਾ ਗਵਾਹ ਹੈ । ਇਸ ਇਤਿਹਾਸਕ ਕਰਾਮਾਤ ਦਾ ਮੂਲ-ਤੱਤ ਗੁਰੂ ਗੋਬਿੰਦ ਸਿੰਘ ਜੀ ਦੀ ਅਦੁੱਤੀ ਸੈਨਿਕਤਾ ਸੀ । ਗੁਰੂ ਸਾਹਿਬ ਦਾ ਨੀਲਾ ਘੋੜਾ, ਗੁਰੂ ਸਾਹਿਬ ਦੀ ਚਮਕਦੀ ਕਲਗੀ, ਗੁਰੂ ਸਾਹਿਬ ਦਾ ਜੰਗੀ ਬਾਣਾ, ਚਿੱਟਾ ਬਾਜ਼, ਗੁਰੂ ਸਾਹਿਬ ਦੇ ਪ੍ਰਸਿੱਧ ਸ਼ਸਤਰ ਤੀਰ ਕਮਾਨ ਭੱਥਾ, ਦੁਧਾਰੀ ਕਿਰਪਾਨ, ਨੇਜ਼ਾ, ਬਰਛਾ ਢਾਲ, ਸੰਜੋਅ ਛਤਰ, ਕਮਰਕੱਸਾ ਅਤੇ ਹੋਰ ਸਾਰਾ ਸੈਨਿਕ ਸਾਜ਼ੋ-ਸਾਮਾਨ-ਸਾਰੇ ਰਾਜਗੀ ਤੇ ਸੈਨਿਕਤਾ ਦੇ ਚਿਨ੍ਹ ! ਇਕ ਯੋਧੇ ਨਾਇਕ [2] ਦੀ ਚੜ੍ਹਤਲ, ਜ਼ਮੀਨ ਨੂੰ ਅਸਮਾਨ ਤੇ ਅਸਮਾਨ ਨੂੰ ਜ਼ਮੀਨ ਬਨਾਣ ਵਾਲੀ ਪ੍ਰਬਲ ਸ਼ਕਤੀ ਇਕ ਪ੍ਰਚੰਡ, ਪ੍ਰਜਵਲਤ ਆਤਮਿਕਤਾ ! ਇਹੋ ਚਮਤਕਾਰ ਸਨ ਜਿਨ੍ਹਾਂ ਨੇ ਪੂਰਨ ਸਿੰਘ ਕਵੀ[3] ਦੇ ਸ਼ਬਦਾਂ ਵਿਚ ਪੰਜਾਬ ਨੂੰ ਯੋਧੇ ਬਲਕਾਰਾਂ ਦਾ ਦੇਸ ਬਣਾ ਦਿਤਾ । ਦਸ਼ਮੇਸ਼ ਦੇ ਨੀਲੇ ਘੋੜੇ ਦੇ ਟਾਪਾਂ ਦੀ ਆਵਾਜ਼ ਪੰਜਾਬ ਦੇ ਚੱਪੇ ਚੱਪੇ ਵਿਚ ਗੂੰਜ ਉਠੀ; ਉਸ ਦੇ ਨਾਂ ਤੇ ਪੰਜਾਬ ਜੀਉਂਦਾ ਹੈ।

ਪ੍ਰਸ਼ਨ ਉਠਦਾ ਹੈ ਕਿ ਇਹ ਚਮਤਕਾਰੀ ਸੈਨਿਕਤਾ ਕਿਵੇਂ ਉਪਜੀ? ਇਹ ਸੈਨਿਕਤਾ ਜੋ ਰਾਜ ਸ਼ਕਤੀ ਦਾ ਮੂਲ ਹੈ, ਜੋ ਸਮਾਜ ਸ਼ਕਤੀ ਦਾ ਵੀ ਮੂਲ ਹੈ । ਇਸ ਦਾ ਉਤਰ ਗੁਰੂ ਨਾਨਕ ਸਾਹਿਬ ਦੇ ਆਲੇ ਦੁਆਲੇ ਉੱਸਰੇ ਮੰਦਰਾਂ ਅਤੇ ਨਵੇਂ ਪੁੰਗਰੇ ਬਿਰਛਾਂ ਦੀਆਂ ਇਤਿਹਾਸ-ਘੜੀਆਂ ਛਾਵਾਂ ਵਿਚੋਂ ਲਭੇਗਾ, ਉਨ੍ਹਾਂ ਦੇ ਜੀਵਨ ਤੇ ਬਾਣੀ ਵਿਚੋਂ ਮਿਲੇਗਾ । ਪਹਿਲੇ ਰਾਗ ਦਾ ਪਹਿਲਾ ਸ਼ਬਦ ਹੀ ਏਸੇ ਸਚਾਈ ਦਾ ਸੂਚਕ ਬਾਪਿਆ[4] । ਨਾਮ ਦੀ ਵਡੀ ਮਹਿਮਾ ਦਸਦੀਆਂ ਸੁਲਤਾਨੀ ਤੇ ਹੁਕਮ ਹਾਸਲ ਨੂੰ ਵੀ ਤੁੱਛ ਦਸਿਆ । ਉਹ ਸੁਲਤਾਨੀ ਜੋ ਸੈਨਾ ਇਕੱਠੀ ਕਰ ਕੇ ਮਿਲਦਾ

---

2. Knight-errant.
3. 'ਖੁਲ੍ਹੇ-ਮੈਦਾਨ' ਪੁਸਤਕ ਦੀ ਕਵਿਤਾ 'ਜਵਾਨ ਪੰਜਾਬ ਦੇ' ।
4. ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ ॥
   ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ ॥
   ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥
   (ਸਿਰੀ ਰਾਗ ਮ:1)

ਹੈ, ਤਖ਼ਤ ਤੇ ਬਿਰਾਜਮਾਨ ਹੋਣਾ ਜਿਹਦਾ ਫਲ ਹੈ, ਹੁਕਮ ਹਾਸਲ ਜਿਸ ਦਾ ਪ੍ਰਗਟਾਅ ਹੈ, ਪਰ ਹੈ ਵਿਅਰਥ ਤੇ ਫੋਕਟ, ਜੇ ਉਸ ਵਿਚ ਨਾਮ ਦਾ ਰਸ ਨਹੀਂ ।[5]

੨.

ਸਿੱਖ ਧਰਮ ਪਹਿਲਾਂ ਕੇਵਲ ਇਕ ਧਾਰਮਕ ਸੰਸਥਾ ਜਾਂ ਅੰਦੋਲਨ ਸੀ। ਫਿਰ ਸੰਮਤ ੧੬੦੬ ਈ: (ਅਰਥਾਤ ਗੁਰੂ ਅਰਜਨ ਸਾਹਿਬ ਦੀ ਸ਼ਹੀਦੀ) ਤੋਂ ਇਸ ਦੀ ਨੁਹਾਰ ਬਦਲ ਗਈ । "ਆਤਮਕ ਤੇ ਸਮਾਜਕ ਲਹਿਰ ਤੋਂ ਪਲਟ ਕੇ ਇਹ ਇਕ ਸੈਨਿਕ ਸ਼ਕਤੀ ਦਾ ਰੂਪ ਧਾਰ ਗਈ।" 'ਮੀਰੀ ਤੇ ਪੀਰੀ' ਦੋਵੇਂ ਇਕੱਠੀਆਂ ਹੋ ਗਈਆਂ, 'ਸਰਦਾਰੀ ਤੇ ਫਕੀਰੀ' 'ਰਾਜ ਤੇ ਯੋਗ' ।

ਸਿੱਖ ਧਰਮ ਦੇ ਪਹਿਲੇ ਸ਼ਸਤਰਧਾਰੀ ਯੋਧੇ, ਮਹਾਬਲੀ ਗੁਰੂ[7] ਹਰਿ ਗੋਬਿੰਦ ਜੀ ਇਸ ਕ੍ਰਾਂਤੀ ਦੇ ਮੋਢੀ ਸਨ : ਉਨ੍ਹਾਂ ਇਕ ਨਹੀਂ 'ਦੋ ਤਲਵਾਰਾਂ ਬੱਧੀਆਂ[8] । ਇਸ ਦਾ ਇਸ਼ਾਰਾ ਗੁਰੂ ਅਰਜਨ ਸਾਹਿਬ ਵਲੋਂ ਹੋਇਆ ਸੀ, ਜੋ ਸ਼ਾਂਤੀ ਤੇ ਕੁਰਬਾਨੀ ਦੇ ਅਵਤਾਰ ਸਨ । ਇਸ ਦਾ ਭਾਵ ਇਹ ਹੈ ਕਿ ਇਹ ਪ੍ਰੀਵਰਤਨ ਅਨਿਵਾਰਯ ਸੀ, ਸਮੇਂ ਦੀ ਅਵੱਸ਼ਕ ਲੋੜ ਸੀ । ਕੋਈ ਬਾਹਰੋਂ ਉਪਜਿਆ ਵਾਧੂ ਜਤਨ ਨਹੀਂ ਸੀ । ਇਹ ਸਿੱਖ ਧਰਮ ਦੀ ਇਕ ਅੰਦਰਲੀ ਤਬਦੀਲੀ ਸੀ, ਜਿਸ ਦੇ ਸਾਧਨ ਬਾਹਰੋਂ ਉਪਜੇ । ਮੁਗ਼ਲ ਰਾਜ ਦਾ ਅੱਤਿਆਚਾਰ ਇਸ ਦੀ ਉਤੇਜਨਾ ਦਾ ਸੋਮਾ ਬਣਿਆ । ਮੁਗ਼ਲ ਰਾਜ ਦੇ ਨਾਲ ਹਿੰਦੂ ਕੱਟੜਪਨ, ਬ੍ਰਾਹਮਣਵਾਦ ਅਤੇ ਮੁੱਲਾਂਵਾਦ ਸ਼ਾਮਲ ਹੋ ਗਏ । ਗੱਲ ਕੀ ਇਕ ਨਵੇਂ ਉਸਰ ਰਹੇ ਸਮਾਜ

---

5. ਨਾਮ ਬਿਨਾ ਸਭਿ ਕੂੜੁ ਗਾਲ੍ਹੀ ਹੋਛੀਆ ।। (ਸੂਹੀ ਮਹਲਾ 5)
6. ਡਾ. ਗੋਕਲ ਚੰਦ ਨਾਰੰਗ *Transformation of Sikhism* .
7. ਪੰਜ ਪਿਆਲੇ ਪੰਜ ਪੀਰ ਛਟਮ ਪੀਰ ਬੈਠਾ ਗੁਰੂ ਭਾਰੀ ।
   (ਭਾ: ਗੁਰਦਾਸ ਵਾਰ ੧ ੪੮
8. ਦੋ ਤਲਵਾਰਾਂ ਬੱਧੀਆਂ ਇਕ ਮੀਰੀ ਦੀ ਇਕ ਪੀਰੀ ਦੀ ।
   (ਢਾਡੀ ਅਬਦੁਲ. ਗੁਰੂ ਹਰਿ ਗੋਬਿੰਦ ਜੀ ਦਾ ਹਜ਼ੂਰੀ ਕਵੀ)

ਦਾ ਇਹ ਜੀਵਨ ਮੌਤ ਦਾ ਸਵਾਲ ਸੀ । ਇਹ ਇਕ ਸਵੈ-ਰਖਿਆ ਦੀ ਸਮੱਸਿਆ ਸੀ ਜਿਸ ਨੇ ਸਿੱਖ ਕੌਮ ਨੂੰ ਸੈਨਿਕ ਤੌਰ ਤੇ ਸੰਗਠਤ ਤੇ ਸੁਚੇਤ ਕਰ ਦਿਤਾ । 'ਧਰਮ ਯੁੱਧ' ਤੋਂ ਬਿਨਾਂ ਕੋਈ ਚਾਰਾ ਨਹੀਂ ਸੀ । ਇਸ ਕ੍ਰਾਂਤੀ ਨੂੰ ਸਿਖਰ ਤੇ ਪਹੁੰਚਾਉਣ ਲਈ ਸ੍ਰੀ ਕਲਗੀਧਰ ਜੀ ਨੇ ਇਸ ਲਕਸ਼ ਦਾ ਐਲਾਨ ਕਰ ਦਿਤਾ ।

ਚਿੜੀਆਂ ਤੋਂ ਮੈਂ ਬਾਜ ਤੁੜਾਊਂ।
ਗਿਦੜਾਂ ਤੋਂ ਮੈਂ ਸ਼ੇਰ ਬਣਾਊਂ।
ਸਵਾ ਲਾਖ ਸੇ ਏਕ ਲੜਾਊਂ ।
ਤਬੈ ਗੋਬਿੰਦ ਸਿੰਘ ਨਾਮ ਕਹਾਊਂ ।

ਇਸ ਤਰ੍ਹਾਂ ਜੀਵਨ ਦਾ ਇਕ ਜ਼ਰੂਰੀ ਨਿਯਮ ਹੋਂਦ ਵਿਚ ਆਇਆ ਕਿ ਸੰਘਰਸ਼ ਵਿਕਾਸ ਦਾ ਸਭ ਤੋਂ ਵੱਡਾ ਸਾਧਨ ਹੈ। ਹਜ਼ੂਰ ਨੇ ਅਕਾਲ ਪੁਰਖ ਤੋਂ ਇਹ ਮੰਗ ਕੀਤੀ :

ਦੇਗ ਤੇਗ ਜਗ ਮਹਿ ਦੋਊ ਚਲੈ ॥

ਡਾ:ਮੁਹੰਮਦ ਇਕਬਾਲ ਮਹਾਨ ਉਰਦੂ ਕਵੀ ਦਾ ਵਿਚਾਰ ਹੈ ਕਿ ਕੌਮਾਂ ਤਲਵਾਰ ਤੇ ਨੇਜ਼ੇ ਦੀ ਸ਼ਕਤੀ ਤੋਂ ਬਣਦੀਆਂ ਅਤੇ ਨਾਚ-ਗਾਣੇ ਦੀ ਮਜਲਸ ਵਿਚ ਖ਼ਤਮ ਹੁੰਦੀਆ ਹਨ ।[9]

ਗੁਰੂ ਹਰਿ ਗੋਬਿੰਦ ਸਾਹਿਬ ਪਹਿਲਾਂ ਗੁਰੂ ਪੀਰ ਸਨ, ਸੰਤ ਫ਼ਕੀਰ ਸਨ, ਫੇਰ ਯੋਧਾ ਤੇ ਵੀਰ ਹੋ ਗਏ, ਸੈਨਿਕ ਤੇ ਸੈਨਾਪਤੀ ਬਣ ਗਏ । ਉਹਨਾਂ ਨੇ ਮੁਗ਼ਲ ਫੌਜਾਂ ਨੂੰ ਹਾਰ ਦਿਤੀ, ਯੁਧ ਲੜੇ ਅਤੇ ਜਿੱਤੇ । ਗੁਰੂ ਹਰਿ ਰਾਏ ਸਾਹਿਬ ਨੇ ਵੀ ਸੈਨਾ ਰੱਖੀ। ਉਹਨਾਂ ਨਾਲ ੨੨੦੦ ਸਵਾਰ ਰਹੇ । ਗੁਰੂ ਤੇਗ ਬਹਾਦਰ ਸਾਹਿਬ ਵੀ ਸ਼ਸਤਰ-ਧਾਰੀ ਤੇ ਸਮੇਂ ਦੇ ਯੋਧਿਆਂ ਦੀ ਤਰ੍ਹਾਂ-ਘੋੜ ਸੁਆਰੀ ਦੇ ਮਾਹਰ ਸਨ। ਗੁਰੂ ਗੋਬਿੰਦ ਸਿੰਘ

---

9. ਆ ਤੁਝ ਪੇ ਕਰੂੰ ਜ਼ਾਹਿਰ ਤਾਰੀਖ ਉਮੱਮ ਕਿਆ ਹੈ ।
ਸ਼ਮਸ਼ੀਰੋ ਸਨਾਂ ਅੱਵਲ ਤਾਊਸੋ ਰਬਾਬ ਆਖਿਰ ।

ਜੀ ਨੂੰ ਤਾਂ ਨਵੇਂ ਸਿਰਿਉਂ ਆਪਣੇ ਗੁਰੂ-ਪਿਤਾ ਜੀ ਦੀ ਸ਼ਹੀਦੀ ਤੋਂ ਉਤੇਜਤ ਹੋ ਕੇ ਸੈਨਿਕ ਯੋਗਤਾ ਦਾ ਉਚੇਚਾ ਪ੍ਰਬੰਧ ਕਰਨਾ ਪਿਆ। ਉਹ ਫ਼ੌਜਾਂ ਵਾਲੇ ਸਦਵਾਏ। ਉਨ੍ਹਾਂ ਨੇ ਸਦਾ ਲਈ ਸਿਖ ਕੌਮ ਨੂੰ ਪੰਥ ਖਾਲਸਾ ਦਾ ਰੂਪ ਦੇ ਕੇ ਭਾਰਤ ਦੀ ਆਜ਼ਾਦੀ ਦਾ ਸਭ ਤੋਂ ਮਹਾਨ ਕਦਮ ਉਠਾਇਆ ਜਿਸ ਲਈ ਛੇ-ਸੱਤ ਸਦੀਆਂ ਤੋਂ ਭਾਰਤੀ ਤਰਸ ਰਹੇ ਸਨ। ਉਹਨਾਂ ਨੇ 'ਭੂਰਿਆਂ ਵਾਲੇ ਰਾਜੇ ਕੀਤੇ' ਤੇ ਉਸ ਵਕਤ ਦੇ ਵਿਦੇਸ਼ੀ ਜ਼ਾਲਮ ਹਾਕਮਾਂ, 'ਮੁਗਲਾ ਜ਼ਹਿਰ ਪਿਆਲੇ ਪੀਤੇ।'

ਸਿੱਖ ਗੁਰੂ ਸਾਹਿਬਾਨ ਅਮਨ ਦੇ ਪੈਗੰਬਰ ਸਨ । ਇਹ ਗੱਲ ਸਭ ਇਤਿਹਾਸਕਾਰਾਂ ਨੇ ਮੰਨੀ ਹੈ । ਫਿਰ ਇਨ੍ਹਾਂ ਨੂੰ ਸੈਨਿਕਤਾ ਦੀ ਤਲਵਾਰ ਕਿਉਂ ਚੁਕਣੀ ਪਈ ? ਇਹ ਇਕ ਬਹੁਤ ਜ਼ਰੂਰੀ ਪ੍ਰਸ਼ਨ ਹੈ । ਨੈਪੋਲੀਅਨ ਦਾ ਕਥਨ ਹੈ ਕਿ ਸੈਨਿਕ ਸ਼ਕਤੀ ਅਮਨ ਦੀ ਪਹਿਰੇਦਾਰ ਹੈ[10] । ਸ਼ਕਤੀ ਤੋਂ ਬਿਨਾਂ ਭਗਤੀ ਨਹੀਂ ਹੋ ਸਕਦੀ । ਸਿਖ ਇਤਿਹਾਸ ਦੀ ਇਹ ਪਰਗਟ ਸਚਾਈ ਹੈ :

ਰਾਜ ਬਿਨਾ ਨਹਿ ਧਰਮ ਚਲੇ ਹੈਂ ।
ਧਰਮ ਬਿਨਾ ਸਬ ਦਲੇ ਮਲੇ ਹੈਂ ।

ਇਥੇ ਰਾਜ ਤੋਂ ਮੰਤਵ ਸ਼ਕਤੀ ਹੀ ਹੈ । ਸ਼ਕਤੀ ਤੋਂ ਬਿਨਾਂ ਧਰਮ ਕਾਇਮ ਨਹੀਂ ਰਹਿ ਸਕਦਾ । ਬੁਧ ਧਰਮ ਕਿਉਂ ਨਾਸ ਹੋਇਆ ? ਰਾਜ ਸ਼ਕਤੀ ਦੇ ਨਾਸ ਹੋ ਜਾਣ ਨਾਲ, ਅਹਿੰਸਾ ਦੇ ਅੱਤ-ਭਾਵੀ ਪਰਚਾਰ ਨਾਲ, ਰੱਬ ਦੀ ਆਪਣੀ ਨਿੱਜੀ ਸ਼ਕਤੀ, ''ਆਕਰਖਮਈ''[11] ਜਾਂ ਵਿਨਾਸ਼ਕਾਰੀ-ਪ੍ਰਲੈਕਾਰੀ ਸ਼ਕਤੀ ਹੈ । ਰੱਬ ਦੀ ਸ਼ਕਤੀ ਦੁਸ਼ਟ-ਦਮਨ, ਦੈਂਤ-ਸੰਘਾਰ ਸ਼ਕਤੀ ਹੈ । ਇਸ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਸਮੇਂ ਅਨੁਸਾਰ ਆਪਣੇ ਇਤਿਹਾਸਕ ਪਰਸੰਗ ਅਤੇ ਪ੍ਰਸਥਿਤੀ ਨੂੰ ਠੀਕ ਠਾਕ ਸਮਝ ਕੇ ਨਿਰਨਾ ਕੀਤਾ ਕਿ ਸੈਨਿਕ ਸ਼ਕਤੀ ਪ੍ਰਾਪਤ ਕੀਤੇ ਬਿਨਾਂ

---

10. If you want peace, be prepared for war. Napoleon
11. ਜਬ ਆਰਖ ਕਰਤ ਹੋ ਕਬਹੂ । ਤੁਮ ਮੈ ਮਿਲਤ ਦੇਹ ਧਰ ਸਬਹੂੰ।
(ਕਬਿਓ ਵਾਚ ਬੇਨਤੀ ਪਾ ੧੦, ਚੌਪਈ)

ਤੇ ਇਸ ਦਾ ਪ੍ਰਯੋਗ ਕੀਤੇ ਬਿਨਾਂ ਨਾ ਕੇਵਲ ਸਿੱਖ ਕੌਮ ਹੀ ਸੁਰੱਖਿਅਤ ਨਹੀਂ ਸੀ ਹੋ ਸਕਦੀ, ਸਗੋਂ ਭਾਰਤ ਦੀ ਹਿੰਦੂ ਕੌਮ, ਜੋ ਸਮੁੱਚੇ ਤੌਰ ਤੇ ਵਿਨਾਸ਼ ਹੋ ਜਾਣ ਦੇ ਕਰੀਬ ਸੀ, ਉਸ ਨੂੰ ਬਚਾਣ ਦਾ ਵੀ ਇਕੋ ਇਕ ਸਾਧਨ ਘੋਰ ਸੰਘਰਸ਼, ਬਲੀਦਾਨ, ਨਿੱਤ ਦਾ ਯੁੱਧ ਅਤੇ ਅਮੁੱਕ ਬੀਰ-ਰਸ ਦਾ ਵਰਤਾਰਾ ਸੀ । ਜਦ ਹੋਰ ਕੋਈ ਚਾਰਾ ਨਾ ਚਲੇ ਤਾਂ ਤਲਵਾਰ ਪਕੜਨਾ ਉਚਿੱਤ ਹੈ । ਇਹ ਗੁਰੂ ਦਸ਼ਮੇਸ਼ ਦਾ ਨਵਾਂ ਨਾਹਰਾ ਜਾਂ ਐਲਾਨ ਸੀ [12] ।

ਇਸ ਸਿੱਖ ਮਹੱਲ ਦੀਆਂ ਨੀਹਾਂ ਗੁਰੂ ਸਾਹਿਬਾਨ ਦੋ ਸੌ ਸਾਲ ਤੱਕ ਪੱਕੀਆਂ ਕਰਦੇ ਰਹੇ ਅਤੇ ਜਿਸ ਦੀ ਮਜ਼ਬੂਤ ਉਸਾਰੀ ਲਈ ਘਾਲਣਾ ਘਾਲਦੇ ਰਹੇ ਉਸ ਦੀ ਪ੍ਰੀਖਿਆ ਦਾ ਸਮਾਂ ਅਠਾਰਵੀਂ ਸਦੀ ਵਿਚ ਅਜੇਹੀ ਸ਼ਿੱਦਤ ਤੇ ਸਖ਼ਤੀ ਨਾਲ ਆਇਆ ਕਿ ਇਹ ਸੁੰਦਰ ਮਹਲ ਭੁਚਾਲਾਂ ਤੇ ਰਾਜਗਰਦੀਆਂ ਦੇ ਹੱਲੇ ਸਹਿ ਸਹਿ ਕੇ ਸਦਾ ਲਈ ਧ੍ਰੂ ਤਾਰੇ ਵਾਂਗ ਅੱਟਲ ਤੇ ਅਡੋਲ ਹੋ ਗਿਆ ਔਕੜਾਂ ਔਕੜਾਂ ਨਾ ਰਹੀਆਂ, ਕਸ਼ਟ ਕਸ਼ਟ ਨਾ ਰਹੇ, ਖਤਰੇ ਖਤਰੇ ਨਾ ਰਹੇ[13] ।

੩

ਗੁਰੂ ਗੋਬਿੰਦ ਸਿੰਘ ਜੀ ਦੀ ਸੈਨਿਕਤਾ ਕੋਈ ਸਾਧਾਰਨ ਸੈਨਿਕਤਾ ਨਹੀਂ, ਜੋ ਰਾਣਾ ਪ੍ਰਤਾਪ ਵਿਚ ਸੀ ਜਾਂ ਛਤਰਪਤੀ ਸ਼ਿਵਾ ਜੀ ਵਿਚ, ਜੋ ਵਿਜਈ ਸਿਕੰਦਰ ਵਿਚ ਸੀ ਜਾਂ ਯੁਧ-ਜੇਤੂ ਨੈਪੋਲੀਅਨ ਵਿਚ । ਸੈਨਿਕਤਾ ਦੇ ਕਈ ਸੋਮੇ ਹੋ ਸਕਦੇ ਹਨ:-

੧. ਅਣੱਖ ਤੇ ਵਿਦਰੋਹ ।

੨. ਸੈਨਿਕ ਜਿੱਤਾਂ ਦੀ ਭੁੱਖ ।

---

12. ਚੂ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ
ਹਲਾਲ ਅਸਤ ਬੁਰਦਨ ਬ-ਸ਼ਮਸ਼ੀਰ ਦਸਤ । (ਜ਼ਫ਼ਰਨਾਮਾ, ਪ੍ਰਾ: ੧੦)

13. ਰੰਜ ਸੇ ਖ਼ੂਗਰ ਹੂਆ ਇਨਸਾਂ ਤੋਂ ਮਿਟ ਜਾਤਾ ਹੈ ਰੰਜ,
ਮੁਸ਼ਕਲੇਂ ਮੁਝ ਪਰ ਪੜੀਂ ਇਤਨੀ ਕਿ ਆਸਾਂ ਹੋ ਗਈਂ
(ਗਾਲਿਬ)

੩. ਬਾਦਸ਼ਾਹੀ ਦੀ ਹਵਸ ਜਾਂ ਰਾਜ–ਤ੍ਰਿਸ਼ਨਾ ।

੪. ਦੇਸ਼ ਪਿਆਰ, ਧਰਮ ਰਖਿਆ ਅਤੇ ਸਵੈ–ਰਖਿਆ ਦੀ ਲੋੜ।

ਰਾਣਾ ਪ੍ਰਤਾਪ ਤੇ ਸ਼ਿਵਾ ਜੀ ਵਿਚ ਪਹਿਲੀ ਸ਼ਰੇਣੀ ਦੀ ਸੈਨਿਕਤਾ ਸੀ ਅਤੇ ਸਿਕੰਦਰ ਤੇ ਨੈਪੋਲੀਅਨ ਵਿਚ ਦੂਜੀ ਦੀ। ਏਸ ਤਰ੍ਹਾਂ ਅਕਬਰ ਤੇ ਔਰੰਗਜ਼ੇਬ ਤੇ ਹੋਰ ਕਈ ਸਮਰਾਟ ਤੀਜੀ ਸ਼ਰੇਣੀ ਦੇ ਪ੍ਰਤੀਨਿਧ ਸਨ ਅਤੇ ਗੁਰੂ ਹਰਿ ਗੋਬਿੰਦ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਚੋਥੀ ਸ਼ਰੇਣੀ ਦੇ ਨਾਇਕ ਸਨ। ਪਰ ਅਸਲੀਅਤ ਇਹ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਸੈਨਿਕਤਾ ਨੂੰ ਸਮਝਣ ਲਈ ਸਿੱਖ ਧਰਮ ਦੇ ਅਧਿਆਤਮਕ ਖੇਤਰਾਂ ਵਲ ਪਰਤਨਾ ਪਏਗਾ। ਗੁਰਬਾਣੀ ਵਿਚ ਆਤਮਕ ਸ਼ਕਤੀ ਨੂੰ ਖੜਗ ਜਾਂ ਤਲਵਾਰ ਨਾਲ ਉਪਮਾ ਦਿਤੀ ਗਈ ਹੈ ਬਾਣ ਜਾਂ ਤੀਰ ਦਾ ਰੂਪਕ ਵੀ ਵਰਤਿਆ ਗਿਆ ਹੈ। ਇਹ ਸੈਨਿਕਤਾ ਮਨੁੱਖੀ ਪੱਧਰ ਤੋਂ ਉਚੇਰੀ ਹੈ । ਸਮਾਜਕ ਸਥਿਤੀ ਤੋਂ ਵੀ ਉਚੇਰੀ ਹੈ। ਇਸ ਦਾ ਕੋਈ ਦੈਵੀ ਉਪਜ–ਸੋਮਾ ਹੈ, ਕੋਈ ਆਤਮਕ ਸਰੋਤ ਹੈ। ਇਹ ਕੋਈ ਰਹੱਸਵਾਦੀ ਚਮਤਕਾਰ ਹੈ।

ਚੰਡੀ ਦੀ ਵਾਰ ਵਿਚ ਇਸ ਸੈਨਿਕਤਾ ਦਾ ਆਸ਼ਾ ਪੂਰੇ ਰਹੱਸਮਈ ਓਜ ਨਾਲ ਬਿਆਨ ਹੋਇਆ ਹੈ । ਚੰਡੀ ਆਪ ਇਕ ਮਹਾਨ ਪ੍ਰਤੀਕ ਹੈ, ਵਾਹਿਗੁਰੂ ਦੀ ਆਤਮਕ ਸ਼ਕਤੀ ਦਾ, ਜਿਸ ਦੀ ਸਹਾਇਤਾ ਨਾਲ ਨੇਕੀ ਬਦੀ ਉਤੇ ਜਿੱਤ ਪ੍ਰਾਪਤ ਕਰਦੀ ਹੈ । ਆਪਣੇ ਆਪ ਵਿਚ ਨੇਕੀ ਨਿਤਾਣੀ ਹੈ ਤੇ ਬਦੀ ਹਠੀਲੀ, ਪਰ ਸ਼ੇਰ ਦੀ ਸਵਾਰੀ ਕਰਨ ਵਾਲੀ ਭਵਾਨੀ ਦੇ ਜ਼ੋਰ ਨਾਲ ਏਹੋ ਨੇਕੀ ਦਾ ਪੱਖ ਪ੍ਰਬਲ ਹੋ ਜਾਂਦਾ ਹੈ । ਗੁਰੂ ਸਾਹਿਬ ਦੀ ਸੈਨਿਕਤਾ ਵੀ ਇਕ ਰੱਬੀ ਸ਼ਕਤੀ ਦਾ ਪ੍ਰਗਟਾਅ ਹੈ ਜਿਸ ਦਾ ਅਤੀ ਪ੍ਰਭਾਵਸ਼ਾਲੀ ਤੇ ਸ਼ਕਤੀਸ਼ਾਲੀ ਚਿੰਨ੍ਹ ਤਲਵਾਰ ਹੈ ਤੇ ਕੇਵਲ ਤਲਵਾਰ । ਗੁਰੂ ਸਾਹਿਬ ਨੇ ਤਲਵਾਰ ਤੇ ਹੋਰ ਸ਼ਸਤਰਾਂ ਦੀ ਅਤਿਅੰਤ ਉਸਤਤ ਜਾਂ ਸਿਫ਼ਤ ਸਲਾਹ ਕੀਤੀ ਹੈ :

ਖਗ ਖੰਡ ਬਿਹੰਡੰ, ਖਲ ਦਲ ਖੰਡੰ,
ਅਤਿ ਰਣ ਮੰਡੰ , ਬਰਮੰਡੰ ॥

ਭੁਜਦੰਡ ਅਖੰਡੰ ਤੇਜ ਪ੍ਰਚੰਡੰ,
ਜੋਤਿ ਅਮੰਡੰ ਭਾਨ ਪ੍ਰਭੰ ॥
ਸੁਖ ਸੰਤਾ ਕਰਣੰ, ਦੁਰਮਤਿ ਦਰਣੰ,
ਕਿਲਬਿਖ ਹਰਣੰ, ਅਸ ਸਰਣੰ॥
ਜੈ ਜੈ ਜਗ ਕਾਰਣ,ਸ੍ਰਿਸਟ ਉਬਾਰਣ,
ਮਮ ਪ੍ਰਤਿਪਾਰਣ, ਜੈ ਤੇਗੰ ॥

(ਬਚਿਤ੍ਰ ਨਾਟਕ ਪਾ:੧੦)

ਅਸ ਕ੍ਰਿਪਾਨ ਖੰਡੋ ਖੜਗ, ਤੁਪਕ ਤਬਰ ਅਰੁ ਤੀਰ ॥
ਸੈਫ ਸਰੋਹੀ ਸੈਥੀ, ਯਹੈ ਹਮਾਰੈ ਪੀਰ ॥੩॥
ਤੀਰ ਤੁਹੀ, ਸੈਥੀ ਤੁਹੀ, ਤੁਹੀ ਤਬਰ ਤਰਵਾਰ ॥
ਨਾਮ ਤਿਹਾਰੇ ਜੋ ਜਪੈ, ਭਯੋ ਸਿੰਧ ਭਵ ਪਾਰ ॥੪॥
ਕਾਲ ਤੁਹੀ, ਕਾਲੀ ਤੁਹੀ, ਤੁਹੀ ਤੇਗ ਅਰ ਤੀਰ ॥
ਤੁਹੀ ਨਿਸਾਨੀ ਜੀਤ ਕੀ, ਅਜ ਤੁਹੀ ਜਗ ਬੀਰ ॥

(ਸ਼ਸਤਰ ਮਾਲਾ ਪਾ: ੧੦)

ਜਿਤੇ ਸਸਤ੍ਰ ਨਾਮੰ॥ ਨਮਸਕਾਰ ਤਾਮੰ॥

ਜਿਤੇ ਅਸਤ ਭੇਯੰ॥ ਨਮਸਕਾਰ ਤੇਯੰ ॥

(ਬਚਿਤ੍ਰ ਨਾਟਕ ਪਾ : ੧੦)

ਇਕ ਤਰ੍ਹਾਂ ਨਾਲ ਤਲਵਾਰ ਦੀ ਪੂਜਾ ਹੀ ਕੀਤੀ ਹੈ ਜੋ ਅਸਲ ਵਿਚ ਰੱਬ ਦੀ (ਅਕਾਲੀ ਸ਼ਕਤੀ ਦੀ ) ਪੂਜਾ ਹੈ । ਭੁਲੇਖੇ ਨਾਲ ਲੋਕ ਕੇਵਲ ਚਿੰਨ੍ਹਾਂ ਨੂੰ ਹੀ ਅਸਲੀਅਤ ਸਮਝ ਲੈਂਦੇ ਹਨ । ਗੁਰੂ ਸਾਹਿਬ ਨੇ ਆਪਣੀ ਸੈਨਿਕਤਾ ਦੀ ਪ੍ਰਗਟਾਊ ਵਿਚਾਰਧਾਰਾ ਦੇ ਨਿਰੂਪਨ ਹਿੱਤ ਦੋ ਮੁੱਖ ਚਿੰਨ ਵਰਤੇ ਹਨ :

੧. ਤਲਵਾਰ ਜਾਂ ਕਿਰਪਾਨ ਜਾਂ ਸਰਬਲੋਹ :-

ਅਕਾਲ ਪੁਰਖ ਕੀ ਰਛਾ ਹਮ ਨੇ ॥

ਸਰਬ ਲੋਕ ਕੀ ਰਛੀਆ ਹਮ ਨੈ ॥
(ਅਕਾਲ ਉਸਤਤਿ ਪਾ:੧੦)

ਸਰਬ ਕਾਲ ਤਬ ਭਏ ਦਇਆਲਾ॥
ਲੋਹ ਰੱਛ ਹਮ ਕੋ ਸਬ ਕਾਲਾ ॥
(ਬਚਿਤ੍ਰ ਨਾਟਕ ਪਾ: ੧੦)

੨. ਦੁਰਗਾ, ਚੰਡੀ, ਭਵਾਨੀ :

ਕਾਲ ਤੁਹੀ, ਕਾਲੀ ਤੁਹੀ, ਤੁਹੀ ਤੇਗ਼ ਅਰ ਤੀਰ ॥
ਤੁਹੀ ਨਿਸਾਨੀ ਜੀਤ ਕੀ ਆਜ ਤੁਹੀ ਜਗ ਬੀਰ ॥
(ਸ਼ਸਤਰ ਮਾਲਾ ਪਾ: ੧੦)

ਇਹ ਦੋਵੇਂ ਚਿੰਨ੍ਹ ਕੇਵਲ ਪ੍ਰਤੀਕ ਮਾਤਰ ਹਨ । ਗੁਰੂ ਸਾਹਿਬ ਜਿਥੇ ਇਕ ਮਹਾਨ ਸੰਤ-ਸਿਪਾਹੀ ਤੇ ਜਰਨੈਲ ਸਨ ਉਥੇ ਇਕ ਉਤਕ੍ਰਿਸ਼ਟ ਕਵੀ ਤੇ ਸਾਹਿੱਤ-ਵੇਤਾ ਵੀ ਸਨ । ਉਹ ਪ੍ਰਤੀਕ ਦੇ ਤੌਰ ਤੇ ਹੀ ਵਰਤਦੇ ਹਨ । ਕਿਸੇ ਭੁਲੇਖੇ ਦੀ ਰਤਾ ਵੀ ਗੁੰਜਾਇਸ਼ ਨਹੀਂ । ਜੇ ਕੋਈ ਅਣਜਾਨ, ਅੱਖ, ਚਮਗਾਦੜ ਵਾਂਗ, ਸੂਰਜ ਦੀ ਰੌਸ਼ਨੀ ਨਾ ਸਹਾਰਦੀ ਹੋਈ, ਗੁਰੂ ਸਾਹਿਬ ਦੀ ਪ੍ਰਤੀਕਸ਼ਾਲਾ ਵਿਚੋਂ ਤਲਵਾਰ-ਪੂਜਾ ਅਤੇ ਦੇਵੀ ਪੂਜਾ ਦਾ ਹੀ ਨਿਰੀਖਣ ਕਰੇ ਤੇ ਪ੍ਰਤੀਕਾਂ ਦੇ ਪਿਛੋਕੜ ਵਿਚ ਲੁੱਕੀ ਅਸਲੀਅਤ ਨੂੰ ਅਨੁਭਵ ਨਾ ਕਰੇ ਤਾਂ ਇਹ ਉਸ 'ਮੋਤੀਆ ਬਿੰਦ''[14] ਵਾਲੀ ਅੱਖ ਦਾ ਦੋਸ਼ ਹੈ, ਰਹੱਸਵਾਦੀ ਸੂਰਜ ਨੂੰ ਕੀ ਦੋਸ਼ ?

ਸੋ ਗੁਰੂ ਸਾਹਿਬ ਦੀ ਸੈਨਿਕਤਾ, ਅੰਦਰਲੇ ਆਤਮਕ ਤੇਜ ਜਾਂ ਬਲ ਦਾ ਇਕ ਬਾਹਰਮੁੱਖੀ ਸਮਾਜਕ ਪ੍ਰਗਟਾਅ ਹੈ। ਆਤਮਕ ਰਸ ਹੀ ਠੋਸ ਰੂਪ ਧਾਰ ਕੇ ਦੇਸ਼ ਪਿਆਰ ਤੇ ਸੈਨਿਕ ਕਰਤਵ ਹੋ ਨਿਬੜਿਆ ਹੈ। ਕੋਈ ਮਨੁੱਖ ਯੋਧਾ ਤੇ ਬੀਰ ਨਹੀਂ ਹੋ ਸਕਦਾ ਜਦ ਤਕ ਕਿ ਉਹ ਆਤਮ-ਵੇਤਾ ਨਾ ਹੋਵੇ। ਸਿਪਾਹੀ ਪਿਛੋਂ ਤੇ ਸੰਤ ਪਹਿਲਾਂ । ਆਚਰਨ

---

14. ਕਵਿਤਾ 'ਅਵਾਂਤੀਪੁਰ ਦੇ ਖੰਡਰ' ਵਿਚ ਵਰਤਿਆ ਭਾਈ ਸਾਹਿਬ ਭਾ:ਵੀਰ ਸਿੰਘ ਦਾ ਪ੍ਰਸਿੱਧ ਰੂਪਕ ।

ਤੇ ਸਰੋਤ ਆਤਮਾ ਵਿਚ ਹੁੰਦੇ ਹਨ, ਬਾਹਰ ਨਹੀਂ । ਬੀਰ ਉਹ ਹੈ ਜਿਸ ਨੇ ਪਹਿਲਾਂ ਆਪਣਾ ਮਨ ਜਿੱਤ ਲਿਆ ਹੈ ।

ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ॥

(ਜਪੁਜੀ ੨੮)

ਇਹ ਅਤਿ ਉੱਚਾ ਰਹੱਸ ਕੇਵਲ ਗੁਰੂ ਗੋਬਿੰਦ ਸਿੰਘ ਦੀ ਸੈਨਿਕਤਾ ਵਿਚ ਹੈ, ਹੋਰ ਸੈਨਿਕ-ਨੇਤਾਵਾਂ ਵਿਚ ਨਹੀਂ ਮਿਲਦਾ । ਇਸ ਲਈ ਗੁਰੂ ਗੋਬਿੰਦ ਸਿੰਘ ਜੀ ਦੀ ਸੈਨਿਕਤਾ ਅਸਲੋਂ ਅਦੁਤੀ ਤੇ ਬੇਜੋੜ ਹੈ ।

ਜਿੱਥੇ ਉਪਰ ਦੱਸੀਆਂ ਪਹਿਲੀਆਂ ਤਿੰਨਾਂ ਸ਼ਰੇਣੀਆਂ ਦੇ ਸੈਨਿਕਾਂ ਦੇ ਚਮਤਕਾਰ ਰੇਤ ਦੇ ਬਣਾਏ ਘਰੋਂਦਿਆਂ ਵਾਂਗ ਇਕ ਦਮ ਢਹਿ ਢੇਰੀ ਹੋ ਗਏ, ਉਥੇ ਗੁਰੂ ਸਾਹਿਬ ਦੀ ਠੋਸ ਨਿੱਗਰ ਤੇ ਸਥਿਰ ਸੈਨਿਕਤਾ ਕਈ ਸਦੀਆਂ ਤਕ ਪ੍ਰਫੁਲਤ ਰਹੀ ਅਤੇ ਅਜ ਵੀ ਆਪਣੀ ਆਤਮਕ ਸ਼ਕਤੀ ਤੇ ਰਹੱਸ ਦੇ ਸਹਾਰੇ ਚਿਰੰਕਾਲ ਤੇ ਸਦੀਵ ਕਾਲ ਤਕ ਜੀਵਤ ਰਹਿਣ ਦਾ ਸਾਹਸ ਰੱਖਦੀ ਹੈ ।

ਕਾਰਲਾਈਲ ਨੇ ਠੀਕ ਕਿਹਾ ਹੈ : "ਪਰਮ ਮਨੁੱਖ ਸਦਾ ਹੀ ਆਕਾਸ਼ ਵਿਚੋਂ ਬਿਜਲੀ ਵਾਂਗ ਪਰਗਟ ਹੋਇਆ । ਦੂਜੇ ਮਨੁੱਖ ਸੁੱਕੀ ਲੜਕੀ ਦੀ ਢੇਰੀ ਵਾਂਗ ਉਸ ਦੀ ਉਡੀਕ ਕਰਦੇ ਰਹੇ ਅਤੇ ਫਿਰ ਵੀ ਇਸ ਬਿਜਲੀ ਦੀ ਛੋਹ ਨਾਲ ਮਘ ਉਠੇ।"[15]

15. Heroes and Hero-worship.

ਅੰਤਕਾ

# ਦਸਮ ਗ੍ਰੰਥ ਦੀ ਪ੍ਰਮਾਣਿਕਤਾ

ਆਦਿ ਗ੍ਰੰਥ (ਸ੍ਰੀ ਗੁਰੂ ਗ੍ਰੰਥ ਸਾਹਿਬ) ਜਿਸ ਦਾ ਸੰਕਲਪ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਸੰਨ ੧੬੦੪ ਈਸਵੀ ਵਿਚ ਹੋਇਆ ਸੀ, ਤੋਂ ਬਾਦ ਸਿੱਖਾਂ ਦਾ ਦੂਜਾ ਧਾਰਮਕ ਗ੍ਰੰਥ 'ਦਸਮ ਗ੍ਰੰਥ' ਅਖਵਾਂਦਾ ਹੈ । ਇਸ ਦਾ ਨਾਂ 'ਦਸਵੇਂ ਪਾਤਸ਼ਾਹ ਦਾ ਗ੍ਰੰਥ' ਵੀ ਪ੍ਰਚਲਿਤ ਰਿਹਾ ਹੈ।

ਸਿੱਖਾਂ ਵਿਚ ਹੁਣ ਤਕ ਸਮੁੱਚੇ ਤੌਰ ਤੇ ਧਾਰਮਕ ਵਿਸ਼ਵਾਸ ਇਹੋ ਰਿਹਾ ਹੈ ਕਿ ਇਸ ਗ੍ਰੰਥ ਵਿਚ ਸੰਗ੍ਰਹਿਤ ਰਚਨਾਵਾਂ ਦਸਮ ਗੁਰੂ ਜੀ ਦੀਆਂ ਰਚੀਆਂ ਹੋਈਆਂ ਹਨ । ਇਸ ਲਈ ਇਸ ਗ੍ਰੰਥ ਨੂੰ ਆਦਿ ਗ੍ਰੰਥ ਵਾਂਗ ਹੀ ਪਵਿੱਤਰ ਅਤੇ ਪੂਜਣਯੋਗ ਮੰਨਿਆ ਜਾਂਦਾ ਰਿਹਾ ਹੈ ਅਤੇ ਕਈ ਗੁਰਦਵਾਰਿਆਂ ਵਿਚ ਆਦਿ ਗ੍ਰੰਥ ਵਾਂਗ ਹੀ ਇਸ ਦਾ ਪ੍ਰਕਾਸ਼ ਹੁੰਦਾ ਰਿਹਾ ਹੈ (ਤੇ ਅਜੇ ਵੀ ਹੁੰਦਾ ਹੈ ) ।

ਸਿੱਖ ਇਤਿਹਾਸਕਾਰਾਂ ਦੇ ਕਥਨ ਅਨੁਸਾਰ ਦਸਮ ਗੁਰੂ ਜੀ ਦੀ ਆਪਣੀ ਅਤੇ ਦਰਬਾਰੀ ਕਵੀਆਂ ਦੀ ਸਾਰੀ ਸਾਹਿੱਤ ਰਚਨਾ ਅਨੰਦਪੁਰ ਸਾਹਿਬ ਛੱਡਣ ਉਪਰੰਤ ਸਰਸਾ ਨਦੀ ਦੇ ਨੇੜੇ ਹੋਈ ਮੁਗ਼ਲ ਫ਼ੌਜਾਂ ਨਾਲ ਭਿਆਨਕ ਲੜਾਈ ਦੇ ਕਾਰਨ ਅਤੇ ਗੁਰੂ ਸਾਹਿਬ ਅਤੇ ਚੋਣਵੇਂ ਸਿੱਖਾਂ ਦੇ ਕਾਹਲੀ ਨਾਲ ਨਦੀ ਪਾਰ ਕਰਨ ਕਰਕੇ ਸਰਸਾ ਨਦੀ ਦੀ ਭੇਟ ਹੋ ਗਈ ਸੀ। ਪਰੰਤੂ ਕਈ ਸ਼ਰਧਾਲੂ ਸਿੱਖਾਂ ਪਾਸ ਗੁਰੂ ਸਾਹਿਬ ਅਤੇ

ਦਰਬਾਰੀ ਕਵੀਆਂ ਦੀਆਂ ਰਚਨਾਵਾਂ ਦੇ ਉਤਾਰੇ ਸੁਰਖਿਅਤ ਸਨ । ਇਨ੍ਹਾਂ ਨੂੰ ਇਕੱਠੇ ਕਰ ਕੇ ਇਕ ਗ੍ਰੰਥ ਦੇ ਰੂਪ ਵਿਚ ਸੰਕਲਿਤ ਕਰਨ ਦਾ ਕੰਮ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਮੁੱਖ ਗ੍ਰੰਥੀ ਭਾਈ ਮਨੀ ਸਿੰਘ ਜੀ, ਜੋ ਦਸਮ ਗੁਰੂ ਜੀ ਦੇ ਹਜ਼ੂਰੀ ਅਤੇ ਨਿਕਟਵਰਤੀ ਸਿੱਖਾਂ ਵਿਚੋਂ ਸਨ, ਅਤੇ ਆਪਣੀ ਮਹਾਨ ਵਿਦਵਤਾ ਤੇ ਧਾਰਮਕ ਉੱਚਤਾ ਕਰ ਕੇ ਸਿੱਖ ਜਗਤ ਵਿਚ ਪ੍ਰਸਿੱਧ ਸਨ, ਨੇ ਕੀਤਾ । ਭਾ: ਸਾਹਿਬ ਦੀ ਸ਼ਹੀਦੀ ਸੰਨ ੧੭੩੮ ਈ: ਵਿਚ ਹੋਈ ਮੰਨੀ ਜਾਂਦੀ ਹੈ । ਇਸ ਲਈ ਇਹ ਮਹੱਤਵਪੂਰਨ ਕੰਮ ਅਵੱਸ਼ ਇਸ ਸੰਨ ਤੋਂ ਪਹਿਲਾਂ ਹੋਇਆ ਹੋਵੇਗਾ।[1] ਸ: ਸ਼ਮਸ਼ੇਰ ਸਿੰਘ ਅਸ਼ੋਕ ਦਾ ਵਿਚਾਰ ਹੈ ਕਿ ਇਹ ਸੰਕਲਨ "੧੭੨੩ ਈ; ਦੇ ਨੇੜੇ ਨੇੜੇ ਹੋਇਆ ਸੀ।"[2]

ਦਸਮ ਗ੍ਰੰਥ ਵਿਚਲੀਆਂ ਰਚਨਾਵਾਂ ਦੇ ਗ੍ਰੰਥ ਰੂਪ ਵਿਚ ਇਕੱਤਰ ਹੋਣ ਦੀ ਦੇਰ ਸੀ ਕਿ ਸਿੱਖਾਂ ਵਿਚ ਇਨ੍ਹਾਂ ਦੀ ਪ੍ਰਮਾਣਿਕਤਾ (authenticity) ਬਾਰੇ ਸ਼ੰਕਾ, ਮੱਤਭੇਦ ਅਤੇ ਵਾਦ ਵਿਵਾਦ ਚਲ ਪਿਆ। ਭਾਈ ਮਹਿਤਾਬ ਸਿੰਘ ਮੀਰਾਂ ਕੋਟੀਆ (ਜੋ ਆਪਣੇ ਸਮੇਂ ਦਾ ਉੱਘਾ ਸਿੱਖ ਸੀ ਅਤੇ ਸਿੱਖ ਇਤਿਹਾਸ ਵਿਚ ਸ੍ਰੀ ਦਰਬਾਰ ਸਾਹਿਬ ਦੀ ਪਵਿਤ੍ਰਤਾ ਭੰਗ ਕਰਨ ਵਾਲੇ ਅਪਰਾਧੀ ਮੱਸੇ ਰੰਘਣ ਨੂੰ ਕਤਲ ਕਰਨ ਕਰ ਕੇ ਪ੍ਰਸਿੱਧ ਹੈ) ਦੇ ਨਿੱਜੀ ਅਸਰ ਰਸੂਖ ਨਾਲ ਇਹ ਵਿਵਾਦ ਕੁਝ ਸਮੇਂ ਲਈ ਠਪਿਆ ਗਿਆ । ਉਨ੍ਹੀਵੀਂ ਸਦੀ ਵਿਚ ਫਿਰ ਇਸ ਗ੍ਰੰਥ ਦੀਆਂ ਕਈ ਰਚਨਾਵਾਂ ਦੇ ਗੁਰਮਤਿ ਆਸ਼ੇ ਦੇ ਪ੍ਰਤੀਕੂਲ ਹੋਣ ਕਰ ਕੇ ਸਿੱਖਾਂ ਵਿਚ ਚਰਚਾ ਤੇ ਵਾਦ ਵਿਵਾਦ ਚਾਲੂ ਹੋ ਗਿਆ, ਏਥੋਂ ਤਕ ਕਿ ਕਨਿੰਘਮ (੧੮੪੮), ਵਿਲਸਨ (੧੮੪੯) ਅਤੇ ਡਾ: ਟਰੰਪ (੧੮੭੭) ਨੇ ਕਈ ਰਚਨਾਵਾਂ ਦੀ ਪ੍ਰਮਾਣਿਕਤਾ ਬਾਰੇ ਸੰਦੇਹ ਪਰਗਟ ਕੀਤਾ ।

---

1. ਗਰੇਵਾਲ ਅਤੇ ਬਲ (ਪੰਨਾ ੨੩੯) ਅਨੁਸਾਰ ਮਾਤਾ ਸੁੰਦਰੀ ਜੀ ਦੇ ਆਗਿਆ ਕਰਨ ਤੇ ਭਾਈ ਮਨੀ ਸਿੰਘ ਜੀ ਨੇ ਇਹ ਜ਼ਰੂਰੀ ਕੰਮ ੧੭੧੪ ਈ: ਵਿਚ ਆਰੰਭਿਆ ਅਤੇ 20 ਸਾਲਾਂ ਦੀ ਨਿਰੰਤਰ ਮਿਹਨਤ ਉਪਰੰਤ ੧੭੩੪ ਵਿਚ ਸਾਰਾ ਰਚਨਾ-ਸਮੂਹ 'ਦਸਮ ਗ੍ਰੰਥ' ਦੇ ਰੂਪ ਵਿਚ ਸੰਕਲਿਤ ਕੀਤਾ ।
2. ਸ੍ਰੀ ਦਸਮ ਗ੍ਰੰਥ ਤੇ ਹੋਰ ਰਚਨਾਵਾਂ ੧੯੬੬ ਪੰਨਾ ੨ ।

ਉਸ ਸਮੇਂ ਤੋਂ ਲੈਕੇ ਹੁਣ ਤਕ ਕਾਫ਼ੀ ਗਿਣਤੀ ਵਿਚ ਵਿਦਵਾਨਾਂ ਅਤੇ ਲੇਖਕਾਂ ਨੇ ਇਸ ਚਰਚਾ ਬਾਰੇ ਆਪਣੇ ਨਿਆਇਪੂਰਬਕ ਵਿਚਾਰ ਪ੍ਰਗਟ ਕੀਤੇ ਹਨ, ਜਿਨ੍ਹਾਂ ਦੀ ਵਿਸਤ੍ਰਿਤ ਖੋਜ ਪੜਤਾਲ ਬੜੀ ਯੋਗਤਾ ਅਤੇ ਮਿਹਨਤ ਨਾਲ ਕਰ ਕੇ ਡਾ: ਰਤਨ ਸਿੰਘ ਜੱਗੀ ਨੇ ਆਪਣੀ ਪੁਸਤਕ 'ਦਸਮ ਗ੍ਰੰਥ ਦਾ ਕਰਤ੍ਰਿਤਵ' (੧੯੬੬) ਵਿਚ ਇਸ ਵਾਦ ਵਿਵਾਦ ਦਾ ਸਮਾਧਾਨ ਅਤੇ ਨਿਰਨਾ ਕਰਨ ਦਾ ਮਹੱਤਵਪੂਰਨ ਜਤਨ ਕੀਤਾ । ਵਿਦਵਾਨ ਲੇਖਕ ਇਸ ਪੁਸਤਕ ਦੇ ਪੰਨਾ ੧੨ ਤੇ ਲਿਖਦਾ ਹੈ :

"ਦਸਮ ਗ੍ਰੰਥ ਇਕ ਅਪ੍ਰਮਾਣਿਕ-ਗ੍ਰੰਥ ਹੈ, ਕਿਉਂਕਿ ਇਸ ਦਾ ਕਰਤ੍ਰਿਤਵ (authorship) ਅਤੇ ਸਰੂਪ ਅਜੇ ਤਕ ਅਨਿਸਚਿਤ ਹੈ।"

ਏਸੇ ਪੁਸਤਕ ਦੇ ਪੰਨਾ ੧੦ ਤੇ ਲਿਖਿਆ ਹੈ :

"ਆਦਿ ਗ੍ਰੰਥ ਦੀ ਪ੍ਰਮਾਣਿਕਤਾ ਜਿਤਨੀ ਅਸੰਦਿਗਧ[3] ਹੈ, 'ਦਸਮ ਗ੍ਰੰਥ ਦੀ ਉਤਨੀ ਹੀ ਵਿਵਾਦ-ਪੂਰਣ ।"

ਡਾ: ਜੱਗੀ ਨੇ ਇਸ ਵਾਦ ਵਿਵਾਦ ਵਿਚ ਭਾਗ ਲੈਣ ਵਾਲਿਆਂ ਨੂੰ ਦੋ ਨਿਸਚਿਤ ਧੜਿਆਂ ਵਿਚ ਵੰਡਿਆ । ਪਹਿਲਾ ਧੜਾ ਉਹਨਾਂ ਵਿਦਵਾਨਾਂ ਦਾ ਹੈ ਜੋ ਸਾਰਾ ਦਸਮ ਗ੍ਰੰਥ ਦਸਮ ਗੁਰੂ ਜੀ ਦੀ ਰਚਨਾ ਮੰਨਦੇ ਹਨ । ਇਸ ਧੜੇ ਦਾ ਨਾਂ ਉਸਨੇ 'ਪੂਰਬ-ਪੱਖ' ਰਖਿਆ ਹੈ ਅਤੇ ਇਸ ਦੇ ਪ੍ਰਮੁਖ ਸਮਰਥਕ ਡਾ:ਤ੍ਰਿਲੋਚਨ ਸਿੰਘ, ਡਾ:ਧਰਮਪਾਲ ਆਸ਼ਟਾ, ਭਾਈ ਰਣਧੀਰ ਸਿੰਘ, ਡਾ:ਹਰਿਭਜਨ ਸਿੰਘ ਆਦਿ ਨੂੰ ਮੰਨਿਆ ।[4] ਦੂਜਾ ਧੜਾ ਜਿਸ ਦਾ ਨਾਂ 'ਉਤਰ ਪੱਖ' ਰਖਿਆ ਹੈ, ਉਹਨਾਂ ਵਿਦਵਾਨਾਂ ਦਾ ਹੈ ਜੋ ਸਾਰੇ ਦਸਮ ਗਰੰਥ ਨੂੰ ਦਸਮ ਗੁਰੂ ਦੀ ਰਚਨਾ ਨਹੀਂ ਮੰਨਦੇ। ਇਹਨਾਂ ਵਿਚੋਂ ਮੁਖੀ ਲੇਖਕ ਭਸੌੜੀਏ ਦਿਵਦਾਨਾਂ ਤੋਂ ਛੁਟ ਸ: ਸ਼ਮਸ਼ੇਰ ਸਿੰਘ ਅਸ਼ੋਕ, ਗਿਆਨੀ ਹਰਨਾਮ ਸਿੰਘ ਬੱਲਭ ਆਦਿ ਮੰਨੇ ਹਨ ।[5]

3. ਭਾਵ, ਸ਼ੰਕਾ ਰਹਿਤ (above doubt)
4. ਇਸ ਪੁਸਤਕ ਦੇ ਅੰਤ ਵਿਚ ਛਪੀਆਂ ਗੱਲਾਂ ਵਿਚ ਸ ਧਰਮਾਨੰਤ ਸਿੰਘ ਜੀ ਨੇ ਵੀ ਆਪਣੀ ਸਹਿਮਤੀ ਇਸੇ ਪੱਖ ਨਾਲ ਜੋੜੀ ਹੈ ।
5. 'ਦਸਮ ਗ੍ਰੰਥ ਦਾ ਕਰਿਤ੍ਰਿਤਵ', ਪੰਨਾ ੨੫, ੨੬ ।

ਵਿਦਵਾਨ ਲੇਖਕ ਨੇ ਇਸ ਚਰਚਾ ਨੂੰ ਇਤਿਹਾਸਕ ਪੱਖ ਤੋਂ ਤਿੰਨ ਭਾਗਾਂ ਵਿਚ ਵੰਡਿਆ ਹੈ (ਪੰਨਾ ੧੯੫) ।

੧. ਸਿੰਘ ਸਭਾ ਲਹਿਰ ਤੋਂ ਪਹਿਲਾਂ (ਅਰਥਾਤ ੧੮੭੨ ਈ: ਤੋਂ ਪਹਿਲਾਂ)।

੨. ਸਿੰਘ ਸਭਾ ਲਹਿਰ ਤੋਂ ਸੰਨ ੧੯੪੭ ਤਕ ।

੩. ਸੰਨ ੧੯੪੭ ਤੋਂ ਬਾਦ ।

੨.

ਦਸਮ ਗਰੰਥ ਵਿਚ ਸੰਮਿਲਤ ਰਚਨਾਵਾਂ ਦੀ ਗਿਣਤੀ ਕ੍ਰਮ ਅਨੁਸਾਰ ਇਸ ਪਰਕਾਰ ਹੈ [6]

੧. ਜਾਪੁ
੨. ਅਕਾਲ ਉਸਤਤਿ ।
੩. ਬਚਿਤ੍ਰ ਨਾਟਕ (ਅਪਨੀ ਕਥਾ) ।
੪. ਚੰਡੀ ਚਰਿਤ੍ਰ (ਉਕਤ ਬਿਲਾਸ) ।
੫. ਚੰਡੀ ਚਰਿਤ੍ਰ (ਦੂਜਾ)
੬. ਵਾਰ ਸ੍ਰੀ ਭਗਉਤੀ ਜੀ ਕੀ (ਵਾਰ ਦੁਰਗਾ ਕੀ) ।
੭. ਗਿਆਨ ਪ੍ਰਬੋਧ ।
੮. ਚੌਬੀਸ ਅਵਤਾਰ (ਬਿਸਨਾਵਤਾਰ) ।
੯. ਬ੍ਰਹਮਾਵਤਾਰ ।
੧੦.ਰੁਦ੍ਰਾਵਤਾਰ (ਦਤਾਤ੍ਰੇਯ ਅਤੇ ਪਾਰਸਨਾਥ) ।
੧੧. ਸ਼ਬਦ ਹਜ਼ਾਰੇ (ਬਿਸ਼ਨਪਦੇ)
੧੨. ਸਵੈਯੇ (੩੩)[7] ।
੧੩. ਖ਼ਾਲਸਾ ਮਹਿਮਾ ।

---

6. ਉਹੀ ਪੰਨਾ ੯ ।
7. ਸ:ਸ਼ਮਸ਼ੇਰ ਸਿੰਘ ਅਸ਼ੋਕ ਨੇ ਬੱਤੀ ਸਵੈਯੇ' ਮੰਨੇ ਸਨ ।'ਸ੍ਰੀ ਦਸਮ ਗ੍ਰੰਥ ਤੇ ਹੋਰ ਰਚਨਾਵਾਂ' ਪੰਨਾ ੧੮ ।

੧੪. ਸ਼ਸਤਰ ਨਾਮ ਮਾਲਾ ।

੧੫. ਚਰਿਤ੍ਰੋ ਪਾਖਿਆਨ ।

੧੬. ਜ਼ਫ਼ਰਨਾਮਾ ਅਤੇ ਹਕਾਇਅਤਾਂ ।

ਇਹਨਾਂ ਰਚਨਾਵਾਂ ਵਿਚੋਂ, ਸ: ਸ਼ਮਸ਼ੇਰ ਸਿੰਘ ਅਸ਼ੋਕ ਨੇ ਦਸਮ ਗੁਰੂ ਰਚਿਤ ਕੇਵਲ ਹੇਠ ਲਿਖੀਆਂ ਰਚਨਾਵਾਂ ਮੰਨੀਆਂ ਹਨ :-

ਜਾਪੁ, ਅਕਾਲ ਉਸਤਿਤ (ਦੇਵੀ ਸਤੋਤ੍ਰ ਨੂੰ ਛਡ ਕੇ), ਬੱਤੀ ਸਵੈਯੇ, ਖ਼ਾਲਸ ਮਹਿਮਾ ਅਤੇ ਜ਼ਫ਼ਰਨਾਮਾ ।

ਬਾਕੀ ਸਭ ਦਰਬਾਰੀ ਕਵੀਆਂ ਰਾਮ, ਸਿਆਮ ਅਤੇ ਕਾਲਿ ਦੀਆਂ ਰਚਿਤ ਮੰਨੀਆਂ ਹਨ ।[8]

ਡਾ: ਜੱਗੀ ਦਾ ਅੰਤਮ ਵਿਚਾਰ (ਜੋ ਦੀਰਘ ਖੋਜ ਅਤੇ ਨਿਆਇਸ਼ੀਲਤਾ ਦਾ ਸਿੱਟਾ ਹੈ) ਵੀ ਲਗ ਭਗ ਇਹੋ ਹੈ । ਉਸ ਦੇ ਆਪਣੇ ਨਿਰਨਾਜਨਕ ਸ਼ਬਦਾਂ ਵਿਚ ।

''ਸਾਰਾਂਸ਼ ਇਹ ਕਿ ਸੰਪੂਰਣ ਦਸਮ ਗ੍ਰੰਥ ਦਾ ਅਸ਼ੇਸ਼ ਰੂਪ ਵਿਚ ਕਰਤ੍ਰਿਤਵ ਦਸਮ ਗੁਰੂ ਨਾਲ ਨਹੀਂ ਜੁੜਦਾ, ਇਸ ਵਿਚ ਕਵੀ ਕ੍ਰਿਤੀਆਂ ਵੀ ਹਨ । ਗੁਰੂ ਜੀ ਦੀਆਂ ਇਸ ਗਰੰਥ ਵਿਚ ਪ੍ਰਮਾਣਿਕ ਰਚਨਾਵਾਂ ਹਨ :-ਜਾਪੁ, ਅਕਾਲ ਉਸਤਤਿ (੨੦੧ ਤੋਂ ੨੩੦ ਤਕ ਦੇ ਭਾਗ ਨੂੰ ਛਡ ਕੇ), ਸਵੈਯੇ, ਜ਼ਫ਼ਰਨਾਮਾ ਆਦਿ ।''[9]

ਜਿਨ੍ਹਾਂ ਰਚਨਾਵਾਂ ਨੂੰ ਗੁਰੂ-ਕ੍ਰਿਤ ਨਹੀਂ ਮੰਨਿਆ ਗਿਆ ਉਹ ਵਿਸ਼ੇਸ਼ ਕਰਕੇ ਪੌਰਾਣਿਕ ਰਚਨਾਵਾਂ ਹਨ । ਸੱਭ ਤੋਂ ਵੱਡੀ ਅਤੇ ਅਚੂਕ ਦਲੀਲ ਇਹਨਾਂ ਰਚਨਾਵਾਂ ਦੇ ਹੋਰ ਕਵੀਆਂ ਰਚਿਤ ਹੋਣ ਦੀ, ਸ੍ਰੀ ਅਸ਼ੋਕ ਅਤੇ

---

8 ਉਹੀ, ਪੰਨਾ ੧੯।

9. 'ਦਸਮ ਗ੍ਰੰਥ ਦਾ ਕਰਿਤ੍ਰਿਤ' ਪੰਨਾ ੧੯੮ । ਹੈਰਾਨੀ ਹੈ ਕਿ ਵਿਦਵਾਨ ਲੇਖਕ ਨੇ ਵਿਸ਼ੇ ਦੀ ਏਨੀ ਦੀਰਘ ਨੇ ਨਿਸਚਿਤ ਪਰਚਾਰ ਦੀ ਖੋਜ ਪੜਤਾਲ ਕਰਕੇ ਸਮਾਧਾਨ ਅਤੇ ਨਿਰਨਾ ਕਰਦੇ ਸਮੇਂ ਪ੍ਰਮਾਣਿਕ ਰਚਨਾਵਾਂ ਦੀ ਗਿਣਤੀ 'ਆਦਿ' ਸ਼ਬਦ ਵਰਤ ਕੇ ਅਨਿਸ਼ਚਿਤ ਕਰ ਦਿਤੀ ਹੈ । ਚੰਗਾ ਹੁੰਦਾ ਜੇ ਉਹ ਸੰਪੂਰਨ ਗਿਣਤੀ ਅੰਕਿਤ ਕਰਦੇ।

ਡਾ: ਜੱਗੀ ਅਨੁਸਾਰ, ਇਹ ਹੈ ਕਿ ਇਹ ਗੁਰਮਤਿ ਦੇ ਪ੍ਰਤੀਕੂਲ ਹਨ। ਡਾ:ਜੱਗੀ ਦੇ ਸ਼ਬਦਾਂ ਵਿਚ, "ਸਿੱਖ ਸਿੱਧਾਂਤਾਂ ਅਤੇ ਪਰੰਪਰਾਵਾਂ ਨਾਲ ਇਹਨਾਂ ਦਾ ਕੋਈ ਮੇਲ ਨਹੀਂ ਹੈ ।"[10] ਇਉਂ ਜਾਪਦਾ ਹੈ ਕਿ ਗੁਰੂ ਜੀ ਦੇ ਕਈ ਦਰਬਾਰੀ ਕਵੀ, ਖਾਸ ਕਰ ਕੇ ਰਾਮ, ਸ਼ਿਆਮ ਅਤੇ ਕਾਲਿ, ਸ਼ਾਕਤ ਮੱਤ ਦੇ ਜਾਂ ਤਾਂਤ੍ਰਿਕ ਵਿਚਾਰਾਂ ਦੇ ਕਵੀ ਸਨ । ਇਹਨਾਂ ਦੀਆਂ ਮਾਨਸਿਕ ਪ੍ਰਵਿਰਤੀਆਂ ਆਮ ਮਾਰਗੀਆਂ ਵਾਲੀਆਂ ਸਨ, ਜੋ ਭੰਗ, ਮਾਸ, ਸ਼ਰਾਬ, ਲਿੰਗ ਰਸ ਆਦਿ ਦੀ ਪ੍ਰੇਰਨਾ ਜ਼ੋਰਦਾਰ ਕਾਵਿਕ ਢੰਗ ਨਾਲ ਕਰਦੀਆਂ ਹਨ । ਧਾਰਮਕ ਤੌਰ ਤੇ ਸ਼ਾਕਤ ਮਤ ਦੀ ਸਾਰੀ ਅੰਦਰਲੀ ਕ੍ਰਿਆ, ਇਸ਼ਟ-ਦੇਵਾ ਸ੍ਰੀ ਕਾਲ ਜਾਂ ਮਹਾਂ ਕਾਲ ਦੀ ਉਸਤਤਿ ਤੇ ਉਪਾਸ਼ਨਾ ਤੋਂ ਛੁਟ ਦੇਵੀ (ਕਾਲਿਕਾ) ਪੂਜਾ ਅਤੇ ਸ਼ਸਤਰ ਪੂਜਾ ਉਤੇ ਇਹਨਾਂ ਕਵੀਆਂ ਨੇ ਪੂਰਾ ਜ਼ੋਰ ਲਾਇਆ ਹੈ । ਇਸ ਦੇ ਉਲਟ ਦਸਮ ਗੁਰੂ ਜੀ ਦਾ ਆਸ਼ਾ ਨਿਰੋਲ ਅਕਾਲ-ਪੂਜਾ ਦਾ ਸੀ ।

ਪੌਰਾਣਿਕ ਰਚਨਾਵਾਂ ਜੋ ਗੁਰਮਤਿ ਦੇ ਵਿਰੁੱਧ ਸ਼ਾਕਤ ਤੇ ਤਾਂਤ੍ਰਿਕ ਆਸ਼ੇ ਦੀਆਂ ਪਰਗਟਾਊ ਹਨ, ਇਹ ਹਨ : ਅਪਨੀ ਕਥਾ ਤੇ ਕੁਝ ਚੰਡੀ ਚਰਿਤ੍ਰ ਉਕਤ ਬਿਲਾਸ, ਚੰਡੀ ਚਰਿਤ੍ਰ ਦੂਜਾ, ਚੋਬੀਸ ਅਵਤਾਰ, ਬ੍ਰਹਮਾ ਅਵਤਾਰ, ਰੁਦ੍ਰ ਅਵਤਾਰ, ਚੰਡੀ ਦੀ ਵਾਰ, ਚਰਿਤ੍ਰੋਪਾਖਿਆਨ ਅਤੇ ਸ਼ਸਤ੍ਰ ਨਾਮ ਮਾਲਾ। ਏਸੇ ਤਰ੍ਹਾਂ ਖਾਲਸਾ ਮਹਿਮਾ, ਗਿਆਨ ਦਾ ਪਾਤਰ ਸਮਝਿਆ ਗਿਆ ਹੈ ।

ਦਸ਼ਮ ਗੁਰੂ ਜੀ ਦੇ ਦਰਬਾਰੀ ਕਵੀ ਗਿਣਤੀ ਵਿਚ ੫੨ ਦੱਸੇ ਜਾਂਦੇ ਸਨ । ਭਾਈ ਸੰਤੋਖ ਸਿੰਘ ਅਨੁਸਾਰ :[11]

ਬਾਵਨ ਕਵਿ ਹਜ਼ੂਰ ਗੁਰ ਰਹਿਤ ਸਦ ਹੀ ਪਾਸੀ।
ਆਵੈਂ ਜਾਹਿ ਅਨੇਕ ਹੀ ਕਹਿ ਜਸ ਲੇ ਮਨ ਰਾਸ।

---

1). ਉਹੀ ।
11. 'ਗੁਰ ਪ੍ਰਤਾਪ ਸੂਰਜ' ਰੁਤ 5 ਅੰਸ 52 |

੫੨ ਕਵੀ ਤਾਂ ਦਰਬਾਰ ਨਾਲ ਪੱਕੇ ਤੌਰ ਤੇ ਸੰਬੰਧਤ ਸਨ ।[12] ਸਮੇਂ ਸਮੇਂ ਤੇ ਆਉਣ ਵਾਲੇ ਤੇ ਇਨਾਮ ਪ੍ਰਾਪਤ ਕਰਨ ਵਾਲੇ ਕਵੀਆਂ ਦੀ ਗਿਣਤੀ ਸ਼ੁਮਾਰ ਤੋਂ ਬਾਹਰ ਹੈ । ਬਾਕਾਇਦਾ ਦਰਬਾਰੀ ਕਵੀਆਂ ਵਿਚੋਂ ਰਾਮ ਅਤੇ ਸ਼ਿਆਮ ਦਸਮ ਗੁਰੂ ਜੀ ਦੇ ਅੰਤਰੰਗ (ਖ਼ਾਸ) ਕਵੀਆਂ ਵਿਚੋਂ ਸਨ[13] । 'ਅਸ਼ੋਕ' ਸਾਹਿਬ ਦਾ ਵਿਚਾਰ ਹੈ ਕਿ ਇਹ ਦੋਵੇਂ ਕਵੀ ਸ਼ਾਇਦ ਖੱਤਰੀ ਹੋਣ ਅਤੇ ਮਾਲਵਾ ਦੇਸ ਦੇ ਰਹਿਣ ਵਾਲੇ ਹੋਣ। ਕਵੀ ਸ਼ਿਆਮ ਤਾਂ ਅਵੱਸ਼ ਖੱਤਰੀ ਸੀ । ਇਸ ਲਈ ਕਵਿਤਾ ਵਿਚ ਬੀਰ ਰਸ ਪੈਦਾ ਕਰਨਾ ਉਸ ਦਾ ਹੱਕ ਸੀ । ਕਵੀ ਰਾਮ ਬਾਰੇ ਡਾ:ਜੱਗੀ ਲਿਖਦਾ ਹੈ; 'ਰਾਮ' ਕਵੀ-ਛਾਪ ਵਾਲਾ ਕਵੀ ਵੀ ਦਸਮ ਗੁਰੂ ਦਾ ਦਰਬਾਰੀ ਕਵੀ ਸੀ । ਇਹ ਕੇਸ਼ਵ ਦਾ ਪੁੱਤਰ, ਜ਼ਾਤ ਦਾ ਤ੍ਰਿੱਖਾ ਬ੍ਰਾਹਮਣ, ਰੋਪੜ ਦਾ ਰਹਿਣ ਵਾਲਾ ਅਤੇ ਇਸ ਦਾ ਪੂਰਾ ਨਾਂ ਸੀਤਾ ਰਾਮ ਸੀ। ਇਸ ਦੀਆਂ ਹੋਰ ਰਚਨਾਵਾਂ ਵੀ ਮਿਲਦੀਆਂ ਹਨ ।'' ਰਾਮ, ਸ਼ਿਆਮ ਤੇ ਕਾਲਿ (ਦਸਮ ਗ੍ਰੰਥ ਦੀਆਂ ਪੁਰਾਣਿਕ ਰਚਨਾਵਾਂ ਦੇ ਰਚਨਹਾਰਾਂ) ਤੋਂ ਛੁਟ ਬਾਲਾ ਕ੍ਰਿਪਾਲ ਦਾਸ ਅਤੇ ਬਾਵਾ ਸਰੂਪ ਦਾਸ ਭੱਲਾ ਨੇ ਤਿੰਨ ਹੋਰ ਕਵੀਆਂ, ਨਨੂਆ ਬੈਰਾਗੀ, ਬ੍ਰਹਮ ਭਾਟ ਅਤੇ ਭਾਈ ਨਿਹਚਲ ਫ਼ਕੀਰ ਦੇ ਨਾਂ ਵੀ ਲਿਖੇ ਹਨ ਪਰ ਅਸ਼ੋਕ ਸਾਹਿਬ ਅਨੁਸਾਰ, ਗ੍ਰੰਥ ਦੇ ਕਰਤ੍ਰਿਤਵ ਵਿਚ ਇਨ੍ਹਾਂ ਦਾ ਉੱਕਾ ਹੀ ਕੋਈ ਭਾਗ ਸਿੱਧ ਨਹੀਂ ਹੁੰਦਾ ।

ਇਸ ਵਿਚ ਤਾਂ ਕੋਈ ਸ਼ੱਕ ਨਹੀਂ ਕਿ ਸਿੱਖ ਕੌਮ ਨੂੰ ਦਸਮ ਗ੍ਰੰਥ ਕਰਤ੍ਰਿਤਵ ਬਾਰੇ ਅੰਤਮ ਫ਼ੈਸਲਾ ਕੌਮੀ ਪੱਧਰ ਤੇ ਕਰਨਾ ਹੀ ਪਏਗਾ ਅਜਿਹਾ ਨਾ ਕਰਨਾ ਸਿੱਖ ਧਰਮ ਦੇ ਆਤਮਕ ਤਥਾ ਧਾਰਮਕ ਸੁਅਸਥ ਅਤੇ ਸ਼ੁਧੀ ਲਈ ਬਹੁਤ ਹਾਨੀਕਾਰਕ ਹੋ ਸਕਦਾ ਹੈ । ਪਰ ਇਹ ਇੱਕੇ ਦੁੱਕੇ ਵਿਦਵਾਨ ਦੇ ਕਰਨ ਵਾਲਾ ਕੰਮ ਨਹੀਂ ਭਾਵੇਂ ਉਹ ਕਿੰਨਾ ਹੀ ਮਹਾਨ ਖੋਜੀ ਅਤੇ ਬੁਧੀਵਾਨ ਹੋਵੇ । ਇਹ ਕੰਮ ਤਾਂ ਸਿੱਖਾਂ ਨੂੰ ਜਾਂ ਸ਼ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨੂੰ ਗੁਰਮਤਾ ਕਰਕੇ ਸਿਰੇ ਚੜ੍ਹਨਾ ਚਾਹੀਦਾ

12. ੫੨ ਕਵੀਆਂ ਦੀ ਪੂਰੀ ਗਿਣਤੀ ਲਈ ਦੇਖੋ ਮਹਾਨ ਕੋਸ਼ (ਭਾ: ਕਾਨ੍ਹ ਸਿੰਘ ਨਾਭਾ)।
13. ਬਾਬਾ ਸੁਮੇਰ ਸਿੰਘ ਜੀ ਦਾ ਹਵਾਲਾ ਪੁਸਤਕ 'ਦਸਮ ਗ੍ਰੰਥ ਤੇ ਹੋਰ ਰਚਨਾਵਾਂ' ਪੰਨਾ ੧੯ ।

ਹੈ । ਇਸ ਵਿਸ਼ੇ ਉਤੇ ਪਿਛਲੇ ਲਗ ਪਗ ੨੦੦ ਸਾਲਾਂ ਵਿਚ ਕਾਫ਼ੀ ਵਾਦ ਵਿਵਾਦ ਹੋ ਚੁਕਾ ਹੈ। ਹੁਣ ਨਿਰਨੇ ਦਾ ਸਮਾਂ ਆ ਗਿਆ ਹੈ ।

ਇਸ ਕਠਨ ਅਤੇ ਜ਼ਰੂਰੀ ਸਮੱਸਿਆ ਬਾਰੇ ਮੇਰਾ ਵਿਚਾਰ ਇਹ ਹੈ ਕਿ ਧਾਰਮਕ ਵਿਸ਼ਵਾਸ਼ ਅਤੇ ਸ਼ਰਧਾ ਜਨ ਸਾਧਾਰਨ ਦੇ ਮਨਾਂ ਵਿਚ ਬਹੁਤ ਦੀਰਘ-ਭਾਵੀ (deep-seated) ਅਤੇ ਸਥਿਰ ਹੁੰਦੀ ਹੈ । ਪਰੰਪਰਾ ਅਤੇ ਪਿਤਾ ਪੁਰਖੀ ਵਿਚਾਰ ਤੇ ਭਾਵ ਤਿਆਗਣੇ ਅਤੀ ਦੁਰਗਮ ਹੁੰਦੇ ਹਨ । ਇਸ ਲਈ ਬੜੀ ਮਨੋਵਿਗਿਆਨਕ ਜੁਗਤੀ (tact) ਦੀ ਲੋੜ ਹੈ । ਮੈਂ ਆਪਣੀ ਹੀ ਗੱਲ ਕਰਦਾ ਹਾਂ ਕਿ ਭਾਵੇਂ ਮੇਰਾ ਦ੍ਰਿਸ਼ਟੀਕੋਣ ਧਰਮ ਬਾਰੇ ਆਧੁਨਿਕ ਅਤੇ ਵਿਗਿਆਨਕ ਹੈ, ਪਰ ਮੈਂ ਵਿਸ਼ਵਾਸ਼ ਨੂੰ ਧਰਮ ਦੀ ਪ੍ਰਾਪਤੀ ਵਿਚ ਬਹੁਤ ਉੱਚੀ ਪਦਵੀ ਦੇਂਦਾ ਹਾਂ । ਦਸਮ ਗ੍ਰੰਥ ਦੇ ਰਚਨਾਕਾਰਾਂ ਦਾ ਸਮਾਧਾਨ (ਨਿਰਨਾ) ਕਰਨ ਵਿਚ ਭਾਵੇਂ ਮੈਂ ਸਮੁੱਚੇ ਤੌਰ ਤੇ ਡਾ: ਜੱਗੀ ਅਤੇ ਸ੍ਰੀ ਅਸ਼ੋਕ ਨਾਲ ਸਹਿਮਤ ਹਾਂ, ਪਰ ਮੇਰਾ ਅੰਦਰਲਾ ਵਿਸ਼ਵਾਸ਼ ਅਜੇ ਤਕ ਇਸ ਗੱਲ ਦਾ ਪ੍ਰੇਰਕ ਹੈ ਕਿ ਬਚਿਤ੍ਰ ਨਾਟਕ ਦੇ ਸ੍ਰੀ ਕਾਲ ਜੀ ਕੀ ਉਸਤਤਿ ਜਾਂ ਅਜਿਹੇ ਹੋਰ ਪੌਰਾਣਿਕ-ਤਾਂਤ੍ਰਿਕ ਆਸ਼ੇ ਦੇ ਭਾਗ ਛੱਡ ਕੇ, ਦਸਮ ਗੁਰੂ ਜੀ ਦੇ ਆਤਮ ਕਥਾ, ਜਨਮ, ਬਚਪਨ, ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ, ਯੁੱਧਾਂ ਦਾ ਵਰਣਨ ਆਦਿ ਭਾਗ ਦਸਮ ਗੁਰੂ ਰਚਿਤ ਹੀ ਮੰਨੇ ਜਾਣ । ਇਸ ਗੱਲ ਵਿਚ ਅਸ਼ੋਕ ਜੀ ਨੇ ਜ਼ਬਾਨੀ ਮੇਰੇ ਨਾਲ ਸੰਮਤੀ ਪਰਗਟ ਕੀਤੀ ਹੈ । ਸ਼ਾਇਦ ਉਹ ਵਧੇਰੇ ਖੋਜ-ਕਰਨ ਉਪਰੰਤ ਏਸੇ ਸਿੱਟੇ ਨੂੰ ਪੱਕੀ ਤਰ੍ਹਾਂ ਗ੍ਰਹਿਣ ਕਰ ਲੈਣਾ ।

ਗੁਰੂ ਜੀ ਦੀ ਉਤਮ ਪੁਰਖ ਵਿਚ ਰਚੀ ਆਪਣੀ ਜੀਵਨ ਕਥਾ ਬਾਰੇ ਸੰਦੇਹ ਪੈਦਾ ਕਰਨ ਵਾਲੀ ਕੋਈ ਦਲੀਲ ਮੇਰੇ ਮਨ ਨੂੰ ਨਹੀਂ ਜਚੀ। ਸੰਦੇਹ ਲਈ ਸੰਦੇਹ ਕਰਨਾ ਕੋਈ ਖੋਜ ਦਾ ਚੰਗਾ ਨਿਸ਼ਾਨਾ ਜਾਂ ਮੰਤਵ ਸਿੱਧ ਨਹੀਂ ਹੁੰਦਾ ।

ਸੋ, ਇਸ ਸਾਰੀ ਵਿਚਾਰ ਦਾ ਸਿੱਟਾ ਇਹ ਹੈ ਕਿ ਦਸਮ ਗ੍ਰੰਥ ਵਿਚੋਂ ਜਾਪੁ, ਅਕਾਲ ਉਸਤਤ (ਦੇਵੀ ਸਤੋਤ੍ਰ ਤੋਂ ਬਿਨਾ) ਤੇਤੀ ਸਵੈਯੇ,

ਖਾਲਸਾ ਮਹਿਮਾ, ਜ਼ਫ਼ਰਨਾਮਾ, ਸ਼ਬਦ ਹਜ਼ਾਰੇ ਅਤੇ ਬਚਿਤ੍ਰ ਨਾਟਕ ਦੇ ਉਪਰ ਲਿਖੇ 'ਅਪਣੀ ਕਥਾ' ਦੇ ਭਾਗ ਅਵੱਸ਼ ਦਸਮ ਗੁਰੂ ਜੀ ਦੀ ਰਚਨਾ ਹਨ ਤੇ ਬਾਕੀ ਦਰਬਾਰੀ ਕਵੀਆਂ, ਰਾਮ, ਸਿਆਮ ਤੇ ਕਾਲਿ ਰਚਿਤ । ਚੰਡੀ ਦੀ ਵਾਰ ਬਾਰੇ ਵਧੇਰੇ ਖੋਜ ਦੀ ਲੋੜ ਹੈ ।

# ਪੁਸਤਕ ਸੂਚੀ

*ਪੰਜਾਬੀ*


ਅਸ਼ੋਕ, ਸਮਸ਼ੇਰ ਸਿੰਘ, 'ਸ੍ਰੀ ਦਸਮ ਗ੍ਰੰਥ ਤੇ ਹੋਰ ਰਚਨਾਵਾਂ' (੧੯੬੬)

ਸੁੱਖਾ ਸਿੰਘ, ਡਾ.,ਗੁਰਬਿਲਾਸ

ਸੈਨਾਪਤ, ਕਵੀ, 'ਗੁਰ ਸੋਭਾ' (੧੯੪੧)

ਸੀਤਲ, ਸੋਹਨ ਸਿੰਘ, 'ਮਨੁੱਖਤਾ ਦੇ ਗੁਰੂ '

ਸੰਤੋਖ ਸਿੰਘ, ਭਾ.,'ਸ੍ਰੀ ਗੁਰੂ ਸੂਰਜ ਪ੍ਰਕਾਸ਼'(ਗੁਰਪ੍ਰਤਾਪ ਸੂਰਜ ਗ੍ਰੰਥ)

ਕਾਨ੍ਹ ਸਿੰਘ ਨਾਭਾ, ਭਾ.,'ਮਹਾਨ ਕੋਸ਼'

ਗੋਬਿੰਦ ਸਿੰਘ, ਗੁਰੂ, 'ਬਚਿਤ੍ਰ ਨਾਟਕ' 'ਚੋਪਈ'

ਕਰਤਾਰ ਸਿੰਘ (ਪ੍ਰੋ.), 'ਜੀਵਨ ਗੁਰੂ ਗੋਬਿੰਦ ਸਿੰਘ'

ਗੁਰਦਾਸ, ਭਾ., 'ਵਾਰ'

ਗੁਰਦਾਸ, ਭਾ., 'ਦੂਜਾ, ਵਾਰ'

ਜੱਗੀ, ਰਤਨ ਸਿੰਘ, ਡਾ.,'ਦਸਮ ਗ੍ਰੰਥ ਦਾ ਕਰਤ੍ਰਿਤਵ' (੧੯੬੬)

ਦਰਦੀ, ਗੋਪਾਲ ਸਿੰਘ, ਡਾ.,'ਗੁਰੂ ਗੋਬਿੰਦ ਸਿੰਘ'

ਨੰਦ ਲਾਲ, ਭਾ., 'ਰਹਿਤਨਾਮਾ'
ਪੂਰਨ ਸਿੰਘ, 'ਖੁਲ੍ਹੇ ਮੈਦਾਨ'
ਭਗਵਾਨ ਸਿੰਘ, ਭਾ.,'ਚਤਰ ਜੁਗੀ'
ਭੰਗੂ, ਰਤਨ ਸਿੰਘ, 'ਪ੍ਰਾਚੀਨ ਪੰਥ ਪ੍ਰਕਾਸ਼' (੧੯੪੧)
ਵੀਰ ਸਿੰਘ, ਭਾ.,'ਸਾਖੀ ਪੋਥੀ', ਕਲਗੀਧਰ ਚਮਤਕਾਰ', 'ਦੇਵੀ ਪੂਜਨ ਪੜਤਾਲ'
'ਕੰਬਦੀ ਕਲਾਈ'(ਪ੍ਰਕਾਸ਼ਿਤ ਖਾਲਸਾ ਸਮਾਚਾਰ, ਅੰਮ੍ਰਿਤਸਰ)

*ਹਿੰਦੀ*

ਗੁਰਚਰਨ ਸਿੰਘ, ਡਾ., 'ਗੁਰੂ ਗੋਬਿੰਦ ਸਿੰਘ ਜੀ ਕੀ ਰਾਜਸਥਾਨੀ ਯਾਤਰਾਇੰ,' (ਜੈਪੁਰ 1967)

*ਉਰਦੂ*

ਦੌਲਤ ਰਾਏ, 'ਸਵਾਨਿਹ ਉਮਰੀ ਗੁਰੂ ਗੋਬਿੰਦ ਸਿੰਘ' (1901)

*ਫ਼ਾਰਸੀ*

'ਅਖਬਾਰਾਤਿ ਦਰਬਾਰਿ ਮੁਅੱਲਾ' (ਖਰੜਾ ਨੰ: 530, ਸਿ.ਹਿ.ਰਿ.ਡਿ., ਖਾਲਸਾ ਕਾਲਜ ਅੰਮ੍ਰਿਤਸਰ)
ਅਹਮਿਦ ਸ਼ਾਹ ਬਟਾਲਾ, 'ਤਾਰੀਖ਼ਿ ਹਿੰਦ'
ਸੁਜਾਨ ਰਾਏ, 'ਖੁਲਾਸਤੁਤ ਤਵਾਰੀਖ'
ਸੂਰੀ, ਮੋਹਨ ਲਾਲ, 'ਉਮਦੱਤ-ਤਵਾਰੀਖ'
ਖੁਸ਼ਹਾਲ ਚੰਦ, 'ਤਾਰੀਖਿ ਬਹਾਦਰ ਸ਼ਾਹੀ'
ਖੁਸ਼ਵਕਤ ਰਾਏ, 'ਤਵਾਰੀਖਿ ਸਿੱਖਾਂ'
ਖਾਫ਼ੀ ਖਾਨ, 'ਮੁਤਾਖ਼ਿਬੁਲ ਲੁਬਾਬ' (1720)
ਗੁਲਾਮ ਮਹੀਉੱਦੀਨ ਉਰਫ ਬੂਟੇ ਸ਼ਾਹ, 'ਤਾਰੀਖਿ ਪੰਜਾਬ'

ਗੁਲਾਮੁ ਹੁਸੈਨ ਖਾਨ, ਸਯਦ, 'ਸਿਯਰੁਲ ਮਤਾਖਰੀਨ' (1780)
ਗੋਬਿੰਦ ਸਿੰਘ, ਗੁਰੂ, 'ਜ਼ਫਰ ਨਾਮਾ'(1706)
ਨੰਦ ਲਾਲ, ਭਾ., 'ਗੰਜ ਨਾਮਾ', 'ਜ਼ਿੰਦਗੀ ਨਾਮਾ'
ਬਖਤ ਮਲ, 'ਖਾਲਸਾ ਨਾਮਾ' (ਹੱਥ ਲਿਖਤ ਨੰ: 1659 ਸਿ.ਹਿ.ਰਿ.ਡਿ. ਖਾਲਸਾ ਕਾਲਜ ਅੰਮ੍ਰਿਤਸਰ)
ਵਡਹਿਰਾ, ਗਣੇਸ਼ ਦਾਸ, 'ਚਾਰ ਬਾਗ਼ ਪੰਜਾਬ' (1848) ਸੰਪਾਦਿਤ ਸਿ.ਹਿ.ਰਿ.ਡਿ.ਖਾ.ਕਾਲਜ,ਅੰਮ੍ਰਿਤਸਰ)

*ENGLISH*

Archer, J.C., *The Sikhs* (1946).

Ashta, D.P., *The Poetry of the Dasam Granth.*

Bannerjee. A.C., *Guru Nanak and his Times,* (1971).

Bannerjee, I.B., *Evolution of the Khalsa*, Vol. I (1972).

Carlyle, Thomas, *Heroes and Hero Worship* (1895).

Cunningham. J.D., *History of the Sikhs* (1849).

Dardi, Gopal Singh, *Guru Gobind Singh Travels* (1783).

Diwana, Mohan Singh, *Guru Gobind Singh as a Poet.*

Ganda Singh, Dr., *Last Days of Guru Gobind Singh.*

Grewal, J.S. and S.S. Bal, *Guru Gobind Singh,* (1967).

Grewal, J.S., *Guru Nanak in History,* (1969).

Harbans Singh, *Guru Gobind Singh.*

Irvine, W., *Later Mughals.*

Kartas Singh, *Life of Guru Gobind Singh* (1933).

Kapur Singh, *The Prashar Prashaa or Baisakhi of Guru Gobind Singh* (1959).

Lakshman Singh, Bhagat, *Life and Works of Guru Gobind Singh. (1959).*

Loehlia. C.H. *The Sikhs and Their Scriptures* (1964).

Macauliffe, M.A. *The Sikh Religion*, Vol. V.(1805).

Macgregor, *History of the Sikhs.*

Malcolm, John, Sir, *Sketch of the Sikhs* (1805).

Mcleod, Haw, Dr.*Guru Nanak and the Sikh Religion* (1968)

Muhammad Latif, Sayyad, *History of the Punjab* (1899).

Narain Singh, *Guru Gobind, Transformation of Sikhism* (1912).

Parkash Singh, (ed.), *The Saint-Warrior Guru Gobind Singh.*

Puran Singh, *The Book of Ten Masters* .

Ramdev, Joginder Singh, *Descriptive Bibliography of Guru Gobind Singh.*

Romain Rolland, *The Life of Rama Krishna* (1930).

Sarkar, Jadu Nath. *Aurangzeb.*

Teja Singh, *Essays in Sikhism.*

.............and Ganda Singh, *A Short History of the Sikhs.*

Trilochan Singh, Dr. *Guru Gobind Singh* (1965).